# ਵਰਿਆਮ

ਸਤੰਬਰ ੧੯੯੪



## ਸ੍ਰੀ ਭੈਣੀ ਸਾਹਿਬ

ਅਮਨ, ਏਕਤਾ, ਭਾਈਚਾਰਾ, ਸਿਮਰਨ, ਸੰਤੋਖ, ਨਾਮ ਦਾਨ ਅਤੇ ਇਨਕਲਾਬ ਦੀ ਧਰਤੀ । ਗੁਰੂ ਸਾਹਿਬਾਨ ਦੀ ਪਾਵਨ ਛੋਹ ਨਾਲ ਪਵਿੱਤਰ ਹੋਈ ਇਹ ਭੂਮੀ ਸਦਾ ਹੀ ਸਮਾਗਮਾਂ, ਯੱਗਾਂ, ਮੇਲਿਆਂ ਅਤੇ ਜੱਪ ਪਰਯੋਗਾਂ ਨਾਲ ਸੁਗੰਧਤ ਰਹੀ ਹੈ । ਉਪ੍ਰੋਕਤ ਤਸਵੀਰ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪੰਡਿਤ ਜਵਾਹਰ ਲਾਲ ਨਹਿਰੂ, ਮਾਸਟਰ ਤਾਰਾ ਸਿੰਘ, ਸ੍ਰੀ ਸੈਫੂਲਦੀਨ ਕਿਚਲੂ ਦਰਮਿਆਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਸੰਨ ਮੁਦਰਾ ਵਿਚ ਸੁਸ਼ੋਭਿਤ ਦਿਸ ਰਹੇ ਹਨ । ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸਾਲਾਨਾ ਜੱਪ ਪਰਯੋਗ ੧੬ ਅਕਤੂਬਰ ਤਕ ਹੋ ਰਿਹਾ ਹੈ ।

Sri Satguru Jagjit Singh Ji eLibrary NamdhariElibrary@gmail.com

HIGH CLASS GUN MANUFACTURERS

(SINGLE & DOUBLE BARRELS) 12-BORE GUNS

ALSO SALE & PURCHASES OF

INDIAN & IMPORTED (12-Bore Guns, Revolvers/Pistols N. P· Bore) Guns

Also Repairers of all Types of Guns



Once Purchased Ever Purchased

Best Quality of The Day is Our Motto

Contact Us With Full Confidence :

Hallo : 33810

Free India Gun Manufatcurers

Prop : S. KARTAR SINGH (JAMMU-WALE)
6 Industrial Estate, Ashok Nagar,
Jammu Cantt.-3

Sister Concern :

M/s KARTAR SINGH
ARMS & AMMUNITION DEALERS



Sri Satguru Jagjit Singh Ji eLibrary NamdhariElibrary@gmail.com

https://archive.org/details/namdhari


GRAMS : MATHARU P. O. Box 64 Ph. 32527
Mfg. : Rice Bran Extraction Plant Accessories

**Matharu Engineering Works**

MATHARU TRADING COMPANY

Partner—S. Swaran Singh Matharu

Works :
Near Char Batti Chowk
Sultanpur Road, Kapurthala.

Branch : Ph. : 490853
2847 St. No. 6, New Janta Nager,
Near A. T. I. College, Gill Road, Ludhiana.



ਹਰ ਪ੍ਰਕਾਰ ਦੀਆਂ ਰੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ ।



ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
**ਸਿਤਾਰ ਅਤੇ ਤਾਨਪੁਰਾ ਦੇ ਮਾਹਰ**



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ।
ਫੋਨ : 59869



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**
**Narinder Singh Saggu**

**TECHNO INDUSTRIES**
**ਟੈਕਨੋ ਇੰਡਸਟਰੀਜ਼**

Manufacturers, Fabricators & Exporters
Industrial Chain Sprockets & Sugar Mill
Spares All Types of Graded Casting
& Machinery Parts
E.D. 311, Old Railway Road,
JALANDHAR-144 001.



ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਅਕਹਿਰੀ ਪੁਲੀ, ਜਲੰਧਰ-੧੪੪੦੦੪.



Manufacturers of :
ALL KINDS OF WOODEN FURNITURE

**PARTAP**
**Furnishers & Packers**

Phone : 5441481
Showroom : B-204, Mansrover Garden,
NEW DELHI-110015.
Works : A-3, Sudershan Park,
NEW DELHI-15.




Sri Satguru Jagjit Singh Ji eLibrary NamdhariElibrary@gmail.com

https://archive.org/details/namdhari


GOLD MEDAL WINNER
(1982-1983)

**JAYSON®** ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single Phase and 1/12 H.P to 30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also be made according to Customer's Specifications

FLANGE MOUNTED
JET PUMP
MONO BLOCK
ELECTRIC MOTOR

ONE YEAR GUARANTEE AGAINST ALL MANUFACTURING DEFECTS

Manufactured by:
**Jayson Electric Co. (Regd.)**
WH-2, Phase-1, Sat Guru Ram Singh Marg,
Maya Puri Indl. Area, New Delhi-110064
Phones: 594536,532536 Resi.501634



ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

**ਨਾਮਧਾਰੀ ਬ੍ਰਦਰਜ਼**
**ਡਾਲਟਨ ਗੰਜ (ਬਿਹਾਰ)**

**Namdhari Brothers**
**DALTON GANJ**
**(Bihar)**

Prop. :
S. AJIT SINGH NAMDHARI



*With best compliments from :*

**OsteR PARtNER**

CARDIGANS • PULLOVERS

*Ante-date Knitters*

A quality product of
**UDEY Knitwears**
Manufacturers & Exporters
Street No.3, Jammu Colony, Nr. Preet Palace,Opp Atam Park, LUDHIANA-141 00
Phones:405338, 36349, Fax:26070 ATTN. 24349




Sri Satguru Jagjit Singh Ji eLibrary NamdhariElibrary@gmail.com

https://archive.org/details/namdhari


# Opening Shortly

at

S. C. O. 4, Sector 20-D

CHANDIGARH



# S. R. TRADERS

**Wholesale School Uniform Cloth Merchants**

*Best Wishes From :*

AMAR SONS—New Cloth Market, S.C.O. 847-848, Sector 22-A, Chandigarh
AMAN HANDLOOMS—S. C. O. 847-848, 22-A, Chandigarh
G. G. ENTERPRISES—S. C. O. 847-848, Sector 22-A, Chandigarh
YOUR CLOTH HOUSE –S. C. F. 1/6, Sector 20-C, Chandigarh
SALUJA MOTORS—Saluja Automobiles, Industrial Area, Chandigarh




Sri Satguru Jagjit Singh Ji eLibrary NamdhariElibrary@gmail.com

https://archive.org/details/namdhari

ਵਰਿਆਮ

ਸਤੰਬਰ-੧੯੯੪ ਜਿਲਦ-੧੯ ਅੰਕ—੧੧

ਤਤਕਰਾ



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

**ਵਰਿਆਮ ਦੇ ਦਰ**

| | |
|---|---|
| ਇਕ ਪ੍ਰਤੀ | ੫.00 ,, |
| ਸਾਲਾਨਾ ਚੰਦਾ | ੫੭.00 ,, |
| ਤਿੰਨ ਸਾਲ ਵਾਸਤੇ | ੧੨0.00 ,, |
| ਚਾਰ ਸਾਲ ਵਾਸਤੇ | ੧੭0.00 ,, |
| ਪੰਜ ਸਾਲ ਵਾਸਤੇ | ੨00.00 ,, |
| ਉਮਰ ਭਰ ਵਾਸਤੇ | ੫00.00 ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫00.00 |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ ।

# ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਤਿਭਾ ਦਾ ਬਖਾਨ ਕਰਦਿਆਂ ਕਈ ਰਸਾਲਿਆਂ ਦੇ ਐਡੀਸ਼ਨ ਅਤੇ ਪੁਸਤਕਾਂ ਦੇ ਸਫ਼ੇ ਛਪਦੇ ਰਹਿੰਦੇ ਹਨ । ਅਸੀਂ ਵਰਿਆਮ ਵਿਚ ਉਨ੍ਹਾਂ ਬਾਰੇ ਲੋਕਾਂ ਦੇ ਸਿਧੇ ਪ੍ਰਭਾਵ ਲਗਾਤਾਰ ਛਾਪਦੇ ਆ ਰਹੇ ਹਾਂ । ਇਹ ਛੋਟੇ ਛੋਟੇ ਕਿੱਸੇ ਇਹ ਯਾਦਾਂ, ਉਹਨਾਂ ਦੀ ਸ਼ਖਸੀਅਤ ਦੇ ਵੱਖ ਵੱਖ ਪਹਿਲੂਆਂ ਅਤੇ ਉਹਨਾਂ ਦਾ ਲੋਕ ਮਨਾਂ ਤੇ ਪ੍ਰਭਾਵ ਉਜਾਗਰ ਕਰਦੇ ਹਨ । ਲੋਕ ਇਹਨਾਂ ਨੂੰ ਦਿਲਚਸਪੀ ਨਾਲ ਪੜ੍ਹਦੇ ਵੀ ਹਨ । ਇਸ ਵਾਰ ਇਸੇ ਲੜੀ ਵਿਚ ਅਸੀਂ ਚਰਚਿਤ ਲੇਖਕ ਸ੍ਰੀ ਪ੍ਰੀਤਮ ਸਿੰਘ ਕਵੀ ਦਾ ਲੇਖ ਛਾਪ ਰਹੇ ਹਾਂ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਥਾਪਤ ਸਾਲਾਨਾ ਨਾਮਧਾਰੀ ਜੱਪ ਪਰਯੋਗ ਦੇ ਮੇਲੇ ਦੇ ਅਵਸਰ ਤੇ ਆਪ ਦੇ ਹੱਥੀਂ ਪਹੁੰਚ ਰਿਹਾ ਹੈ ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮਾਜ ਵਿਚ ਕੱਟੜ ਧਾਰਮਕ ਮਰਿਯਾਦਾ ਦੇ ਧਾਰਨੀ ਅਤੇ ਆਮ ਲੋਕਾਂ ਵਾਸਤੇ ਬਹੁਤ ਉਦਾਰ ਸਰਬ ਸਾਂਝੀ ਸ਼ਖਸੀਅਤ ਸਨ, ਕੜੀਆਂ ਜੋੜਨ ਵਾਲੀ ਹਸਤੀ । ਭਾਰਤ ਦੇ ਆਜ਼ਾਦੀ ਸੰਗਰਾਮ ਵਿਚ ਭਰਪੂਰ ਯੋਗਦਾਨ ਪਾਉਣ ਵਾਲੀ ਵੀ, ਸਿੱਖ ਸੰਪਰਦਾਵਾਂ 'ਚ ਮਿਲਾਪ ਦੀ ਚਾਹਵਾਨ ਵੀ ਅਤੇ ਹਿੰਦੂ-ਸਿੱਖ-ਮੁਸਲਮਾਨ ਸਦਭਾਵਨਾ ਦੀ ਅਲਮਬਰਦਾਰ ਵੀ, ਪਸ਼ੂ ਪਾਲਕ, ਸਮਾਜ ਸੁਧਾਰਕ ਅਤੇ ਸੰਗੀਤਕਾਰ ਵੀ । ਨਿਸਚਿਤ ਰੂਪ ਵਿਚ ਉਹਨਾਂ ਨਾਮਧਾਰੀ ਤਹਿਰੀਕ ਨੂੰ ਅੰਗਰੇਜ਼ ਦੇ ਘੋਰ ਜਬਰ ਦੇ ਬਾਵਜੂਦ ਵੀ ਮੁੜ ਪ੍ਰਫੁਲਤ ਕੀਤਾ ਅਤੇ ਅੰਤ ਆਜ਼ਾਦੀ ਦਾ ਮੂੰਹ ਵੀ ਵਿਖਾਇਆ ।

ਉਹਨਾਂ ਦੇ ਉਤਰਾਧਿਕਾਰੀ ਸਪੁਤਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਰਜੀ ਸ਼ਖਸੀਅਤ ਦਾ ਚਾਨਣ ਸਾਰੇ ਜੱਗ ਤੇ ਵਿਆਪਕ ਹੈ। ਇਹਨਾਂ ਦੀਆਂ ਦੇਵੀ ਸਰਗਰਮੀਆਂ ਦਾ ਖੇਤਰ ਸਭ ਹਦਾਂ ਪਾਰ ਕਰ ਗਿਆ ਹੈ ।

ਨਾਮਧਾਰੀਆਂ ਵਰਗੀ ਅਤਿ ਘਟ ਗਿਣਤੀ ਵਾਲੇ ਸਮਾਜ ਨੂੰ ਜਿਉਂਦਾ ਰਖਣ ਵਾਸਤੇ ਇਹਨਾਂ ਨੇ ਯੁਵਾ ਵਰਗ ਨੂੰ ਵਿਸ਼ੇਸ਼ ਤੌਰ ਤੇ ਮੋਹਿਆ ਅਤੇ ਜ਼ਿੰਦਗੀ ਦੇ ਵਖ ਖੇਤਰਾਂ ਵਿਚ ਜਿਵੇਂ ਸੰਗੀਤ, ਖੇਤੀ ਬਾੜੀ ਖੇਡਾਂ ਵਿਚ ਸਿਖਰਾਂ ਤੇ ਪਹੁੰਚਾਇਆ ਹੈ । ਇਸ ਦੇ ਨਾਲ ਹੀ ਸਮਾਜ ਵਿਚ ਧਾਰਮਕ ਰਹੁ ਰੀਤਾਂ ਅਤੇ ਅਕੀਦਿਆਂ ਦੀ ਸੁਰਖਿਆ ਲਈ ਸਮਾਜ ਸੁਧਾਰ ਵਿਆਹ ਸੁਧਾਰ ਆਦਿ ਵਾਸਤੇ ਨੌਜਵਾਨਾਂ ਨੂੰ ਤਾਕਤ



Sri Satguru Jagjit Singh Ji eLibrary NamdhariElibrary@gmail.com

ਦਿਤੀ ਹੈ। ਇਸ ਦੇ ਨਾਲ ਹੀ ਇਹਨਾਂ ਨੇ ਉਸਾਰੀ ਦੇ ਖੇਤਰ ਵਿਚ ਚਕ੍ਰਿਤ ਕਰਨ ਵਾਲੇ ਕਾਰਜਾਂ ਰਾਹੀਂ ਭੈਣੀ ਸਾਹਿਬ ਦਾ ਕਾਇਆ ਕਲਪ ਕੀਤਾ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਅਸਥਾਨ ਪਿੰਡ ਰਾਈਆਂ ਨੂੰ ਪ੍ਰਾਪਤ ਕਰਕੇ, ਰਾਈਆਂ ਭੈਣੀ ਸਾਹਿਬ ਦੇ ਸੁਟਵੇਂ ਵਿਕਾਸ ਦੀ ਯੋਜਨਾ ਬਣਵਾਈ ਹੈ। ਮਲੇਰਕੋਟਲਾ, ਲੁਧਿਆਣਾ ਅਤੇ ਅੰਮ੍ਰਿਤਸਰ ਦੇ ਸ਼ਹੀਦੀ ਅਸਥਾਨਾਂ ਦੀ ਉਸਾਰੀ ਕੁਝ ਹੋ ਰਹੀ ਹੈ ਕੁਝ ਹੋਣ ਜਾ ਰਹੀ ਹੈ।

ਸਾਲਾਨਾ ਜੱਪ ਪਰਯੋਗ ਸੰਮੇਲਨ ਸ੍ਰੀ ਭੈਣੀ ਸਾਹਿਬ ਨੂੰ ਇਹਨਾਂ ਨੇ ਪੂਰੇ ਸਾਲ ਦਾ ਬਣਾ ਕੇ ਥਾਂ ਥਾਂ ਨਾਮ ਸਿਮਰਨ ਦੀਆਂ ਵਰਨੀਆਂ ਸ਼ੁਰੂ ਕਰਵਾਈਆਂ ਹਨ। ਨਿਰਸੰਦੇਹ ਆਪ ਦੀਆਂ ਸਰਗਰਮੀਆਂ ਦਾ ਪਾਰਾਵਾਰ ਨਹੀਂ ਹੈ। ਅਸਲ ਵਿਚ ਗੱਲ ਇਹ ਹੈ ਕਿ ਵਰਿਆਮ ਦੇ ਕਾਲਮਾਂ'ਚ ਸਤਿਗੁਰੂ ਜਗਜੀਤ ਸਿੰਘ ਦੀ ਸ਼ਖਸੀਅਤ ਅਤੇ ਕਾਰਜਾਂ 'ਚੋਂ ਕਿਣਕਾ ਮਾਤਰ ਵੀ ਨਹੀਂ ਆ ਸਕਦਾ। ਸਾਡਾ ਯੋਗਦਾਨ ਤਾਂ ਵਧ ਤੋਂ ਵਧ ਕਹਾਣੀ ਵਿਚ ਹੁੰਗਾਰੇ ਮਾਤਰ ਹੈ। ਸਾਡੀ ਅਰਦਾਸ ਹੈ ਕਿ ਸ੍ਰੀ ਭੈਣੀ ਸਾਹਿਬ ਵਾਲਾ ਜਪ ਪਰਯੋਗ ਕੁਲ ਪ੍ਰਾਣੀ ਮਾਤਰ ਦੀ ਕਲਿਆਣ ਵਿਚ ਸਹਾਈ ਹੋਵੇ ਅਤੇ ਸੰਸਾਰ ਵਿਚ ਸੁਖ ਸ਼ਾਂਤੀ ਦਾ ਕਾਰਣ ਬਣੇ।

## ਜਲੰਧਰ ਪੁਸਤਕ ਮੇਲਾ

ਜਲੰਧਰ ਦਾ ਦੇਸ਼ ਭਗਤ ਹਾਲ ਕੰਪਲੈਕਸ ੧੦ ਤੋਂ ੧੯ ਸਤੰਬਰ ਤਕ ਪੁਸਤਕ ਮੇਲੇ ਦੀਆਂ ਰੌਣਕਾਂ ਨਾਲ ਲਬਾ ਲਬ ਰਿਹਾ। ਨੈਸ਼ਨਲ ਬੁੱਕ ਟਰੱਸਟ ਨੇ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਭਰਵੇਂ ਸਹਿਯੋਗ ਨਾਲ ਇਹ ਪੁਸਤਕ ਮੇਲਾ ਲਾਇਆ ਜਲੰਧਰ ਦੇ ਇਤਿਹਾਸ ਵਿਚ ਹੀ ਨਹੀਂ ਸ਼ਾਇਦ ਇਹ ਪੰਜਾਬ ਦੇ ਇਤਿਹਾਸ ਵਿਚ ਵੀ ਪਹਿਲੀ ਹੀ ਕੋਈ ਐਸੀ ਸਰਗਮੀ ਹੋਵੇ। ਪਹਿਲਾਂ ਸੋਚਿਆ ਇਹ ਹੀ ਗਿਆ ਸੀ ਕਿ ਪੰਜਾਬੀ ਪੁਸਤਕਾਂ ਦਾ ਹੀ ਮੇਲਾ ਹੋਵੇ ਪਰ ਫੇਰ ਪੰਜਾਬੀ ਦੇ ਨਾਲ ਅੰਗਰੇਜ਼ੀ, ਹਿੰਦੀ, ਉਰਦੂ ਦੀਆਂ ਪੁਸਤਕਾਂ ਵੀ ਰਖੀਆਂ ਗਈਆਂ।

ਨੈਸ਼ਨਲ ਬੁੱਕ ਟਰੱਸਟ ਭਾਰਤ ਸਰਕਾਰ ਦਾ ਉਹ ਅਦਾਰਾ ਹੈ ਜੋ ਦੇਸ਼ ਵਿਚ ਪੁਸਤਕਾਂ ਦੇ ਸਭਿਆਚਾਰ ਨੂੰ ਫੈਲਾਉਣ ਵਿਚ ਜਤਨਸ਼ੀਲ ਹੈ। ਪੁਸਤਕਾਂ ਦੇ ਮੇਲੇ ਲਾਉਣੇ ਇਹਦੇ ਕਾਰਜ ਕਰਮ ਵਿਚ ਸ਼ਾਮਲ ਹੈ। ਪਿਛਲੇ ਦੋ ਕੁ ਸਾਲ ਇਹ ਪੁਸਤਕ ਯਾਤਰਾਵਾਂ ਦਾ ਪਰਬੰਧ ਕਰਦੇ ਰਹੇ ਹਨ। ਪਿਛਲੇ ਸਾਲ ਅਜਿਹੇ ਸਮਾਗਮ ਤੇ ਅਸੀਂ ਤਜਵੀਜ਼ ਪੇਸ਼ ਕੀਤੀ ਸੀ ਕਿ ਜਲੰਧਰ ਵਿਚ ਇਕ ਵੱਡਾ ਪੁਸਤਕ ਮੇਲਾ ਕਰੋ। ਟਰੱਸਟ ਨੇ ਉਹ ਗਲ ਮੰਨ ਲਈ ਅਤੇ ਅਗੋਂ ਦੇਸ਼ ਭਗਤ ਯਾਦਗਾਰ ਕਮੇਟੀ ਨੇ ਪੂਰੀ ਖੁਲਦਿਲੀ ਨਾਲ ਪੰਜਾਬੀ ਲੇਖਕ ਸਭਾ ਜਲੰਧਰ ਦੀ ਅਰਜ਼ ਪਰਵਾਨ ਕੀਤੀ ਤੇ ਫਲ ਸਰੂਪ ਪੰਜਾਬ ਦੀ ਸਭਿਆਚਾਰਕ ਰਾਜਧਾਨੀ ਜਲੰਧਰ ਵਿਚ ਇਹ ਮੇਲਾ ਹੋ ਸਕਿਆ।

ਪਹਿਲੇ ਦੋ ਦਿਨ ਤਾਂ ਇਵੇਂ ਲਗਦਾ ਸੀ ਕਿ ਜ਼ਬਰ-ਦਸਤ ਮੀਂਹ ਸਭ ਕੁਝ ਹੀ ਰੋੜ੍ਹ ਖੜੇਗਾ ਪਰ ਦੇਸ਼ ਭਗਤ ਹਾਲ ਦਾ ਪਰਬੰਧ ਮੀਂਹ ਦੇ ਹਮਲੇ ਤੋਂ ਤਗੜਾ ਨਿਕਲਿਆ। ਉਸ ਤੋਂ ਮਗਰਲੇ ਦਿਨ ਤਾਂ ਮੇਲਾ ਦਿਨੋ ਦਿਨ ਚਮਕਦਾ ਹੀ ਗਿਆ। ਦੂਰ ਨੇੜੇ ਦੇ ਲੇਖਕਾਂ ਵਾਸਤੇ ਤਾਂ ਇਹ ਦਿਨ ਯਾਦਗਾਰੀ ਬਣ ਗਏ। ਹਰ ਰੋਜ਼ ਦੀਆਂ ਗੋਸ਼ਟੀਆਂ ਤੇ ਮਿਲਣੀਆਂ ਸਕੂਲਾਂ ਕਾਲਜਾਂ ਦੇ ਵਿਦਿਆਰਥੀ, ਵਖ ਵਖ ਅਦਾਰੇ ਅਖਬਾਰਾ ਵਾਲੇ ਤੇ ਆਮ ਲੋਕ ਪੁਸਤਕਾਂ ਨੂੰ ਫਰੋਲਦੇ ਰਹੇ ਤੇ ਬੰਡਲਾਂ ਦੇ ਬੰਡਲ ਭਰ ਕੇ ਘਰਾਂ ਨੂੰ ਲਿਜਾਂਦੇ ਰਹੇ। ਅਸੀਂ ਇਕ ਗਲ ਉਦਘਾਟਨੀ ਸਮਾਰੋਹ ਵਿਚ ਕਹੀ ਸੀ ਕਿ ਪੰਜਾਬੀਆਂ ਦਾ ਸੁਭਾਓ ਕੁਝ ਅਜਿਹਾ ਹੈ ਕਿ ਇਹਨਾਂ ਕੋਲ ਚੀਜ਼ ਲੈ ਜਾਵੋ ਤਾਂ ਇਹ ਲੈ ਲੈਂਦੇ ਹਨ। ਜੇ ਪੁਸਤਕਾਂ ਇਹਨਾਂ ਤਕ ਪੁਜਦੀਆਂ ਕਰ ਦਿਤੀਆਂ ਜਾਣ ਤਾਂ ਇਹ ਖਰੀਦਣਗੇ। ਅਜ ਕਲ ਹਰ ਗਲ ਵਾਸਤੇ ਟੀ. ਵੀ. ਦੀ ਇਸ਼ਤਿਹਾਰਬਾਜ਼ੀ ਹੁੰਦੀ ਹੈ ਪਰ ਪੁਸਤਕਾਂ ਦੀ ਜਾਣਕਾਰੀ ਲਈ ਕੋਈ ਮਾਧਿਅਮ ਨਹੀਂ। ਸਾਡੀ ਗਲ ਦੀ ਪ੍ਰੋੜਤਾ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜੁਗਿੰਦਰ ਸਿੰਘ ਪੁਆਰ ਹੋਰਾਂ ਕਰਦਿਆਂ ਵਿਸ਼ੇਸ਼ ਕਰਕੇ ਟੀ. ਵੀ. ਦੀ ਭੂਮਿਕਾ ਦਾ ਜ਼ਿਕਰ ਵੀ ਕੀਤਾ ਸੀ। ਉਹਨਾਂ ਨੇ ਇਹ ਵੀ ਸੁਝਾਅ ਦਿਤਾ ਕਿ ਅਜਿਹੇ ਮੇਲੇ ਪੁਸਤਕ ਪ੍ਰਕਾਸ਼ਕਾਂ ਦੀ ਸੰਗਤ ਨੂੰ ਆਪ ਲਾਉਣੇ ਚਾਹੀਦੇ ਹਨ। (ਮੇਲੇ ਦੌਰਾਨ ਪ੍ਰਕਾਸ਼ਕਾਂ ਦਾ ਅਜਿਹਾ ਸੰਗਠਨ ਬਨਾਉਣ ਦਾ ਐਲਾਨ ਵੀ ਹੋ ਗਿਆ ਵੇਖੋ ਉਹ ਕੀ ਕਰਦਾ ਹੈ)।

ਪੁਸਤਕ ਮੇਲੇ ਨੇ ਅਜਿਹਾ ਮਾਹੌਲ ਜ਼ਰੂਰ ਸਿਰਜਿਆ। ਜਿਸ ਨਾਲ ਲੋਕਾਂ ਦਾ ਪੁਸਤਕਾਂ ਪ੍ਰਤੀ ਮੋਹ ਉਜਾਗਰ ਹੋਇਆ। ਪੁਸਤਕ ਮੇਲੇ ਦੇ ਇੰਚਾਰਜ ਸ. ਤਰਸੇਮ ਸਿੰਘ ਬੱਧਣ ਅਨੁਸਾਰ ਵਿਕਰੀ ਦੇ ਅੰਕੜੇ ਬਾਵਜੂਦ ਦੋ ਦਿਨਾਂ ਦੀ ਬਾਰਸ਼



Sri Satguru Jagjit Singh Ji eLibrary NamdhariElibrary@gmail.com

ਦੇ ਬਹੁਤ ਉਤਸ਼ਾਹਜਨਕ ਹਨ ।

ਅਸੀਂ ਸਮਝਦੇ ਹਾਂ ਕਿ ਪੰਜਾਬੀਆਂ ਦੀ ਖਰਚ ਸਮਰਥਾ ਅਤੇ ਇਹਨਾਂ ਦੀ ਆਦਤ ਨੂੰ ਮੁਖ ਰਖ ਕੇ ਪੁਸਤਕਾਂ ਨਾਲ ਇਹਨਾਂ ਦੀ ਜਾਣ ਪਛਾਣ ਕਰਾਉਣੀ ਸਭ ਲਈ ਲਾਹੇਵੰਦ ਹੋਵੇਗੀ । ਪੁਸਤਕਾਂ ਕੁਝ ਸਸਤੀਆਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ । ਵੱਧ ਵਿਕਰੀ ਕਸਾਰਾ ਪੂਰਾ ਕਰ ਸਕਦੀ ਹੈ । ਪੰਜਾਬ ਵਿਚ ਪੁਸਤਕ ਇਨਕਲਾਬ ਆਉਣਾ ਸੰਭਵ ਹੈ । ਅਗੋਂ ਦੇ ਪੁਸਤਕ ਮੇਲਿਆਂ ਵਿਚ ਜ਼ਿਆਦਾਂ ਬਾਰੀਕ ਬੀਨੀ, ਤਾਲਮੇਲ ਅਤੇ ਪਰਚਾਰ ਨਾਲ ਪਿਛਲੀਆਂ ਕੁਝ ਤਰੁਟੀਆਂ ਨੂੰ ਪੂਰਿਆਂ ਕੀਤਾ ਜਾ ਸਕਦਾ ਹੈ ।

ਜਲੰਧਰ ਦਾ ਪੁਸਤਕ ਮੇਲਾ ਇਕ ਬਹੁਤ ਚੰਗਾ ਉਦਮ ਰਿਹਾ ਹੈ ।

## ਦਲਿਤ ਵਰਗ ਦੀ ਚੇਤਨਾ

ਦਲਿਤ ਵਰਗ ਇਸ ਵੇਲੇ ਰਾਜਸੀ, ਸਮਾਜਕ ਅਤੇ ਸਾਹਿਤਕ ਤੌਰ ਤੇ ਚੇਤੰਨ ਹੋ ਰਿਹਾ ਹੈ । ਵੱਖ ਵੱਖ ਰਾਜਸੀ ਪਾਰਟੀਆਂ ਦਲਿਤ ਸਮਾਜ ਦੀ ਸ਼ਕਤੀ ਨੂੰ ਆਪਣੀ ਸੱਤਾ ਬਨਾਉਣ ਜਾਂ ਕਾਇਮ ਰਖਣ ਲਈ ਵਰਤਣ ਦੇ ਆਹਰ ਵਿਚ ਹਨ । ਪੰਜਾਬੀ ਸਾਹਿਤ ਦੇ ਖੇਤਰ ਵਿਚ ਵੀ ਜਥੇਬੰਦਕ ਰੂਪ ਵਿਚ ਦਲਿਤ ਵਰਗ ਉੱਭਰ ਰਿਹਾ ਹੈ । ਖਬਰ ਇਹ ਵੀ ਹੈ ਕਿ ਹੋਰਨਾਂ ਸੂਬਿਆਂ ਵਾਂਗ ਪੰਜਾਬ ਵਿਚ ਵੀ ਦਲਿਤ ਵਰਗ ਦੇ ਪੰਜਾਬੀ ਸਾਹਿਤਕਾਰ ਆਪਣਾ ਵੱਖਰਾ ਸੰਗਠਨ ਬਣਾ ਰਹੇ ਹਨ ।

ਜਥੇਬੰਦੀਆਂ ਰਾਹੀਂ ਸਾਹਿਤਕ ਨਿਸ਼ਾਨੇ ਪ੍ਰਾਪਤ ਕੀਤੇ ਜਾ ਸਕਦੇ ਹਨ ਜਾਂ ਨਹੀਂ ? ਸਾਹਿਤਕ ਜਥੇਬੰਦੀਆਂ ਰਾਹੀਂ ਸਿਆਸੀ ਪ੍ਰਾਪਤੀਆਂ ਕਿੰਨੀਆਂ ਕੁ ਹੋ ਸਕਦੀਆਂ ਹਨ ? ਇਹ ਇਕ ਵਖਰਾ ਪ੍ਰਸ਼ਨ ਹੈ, ਪਰ ਸੋਚਣ ਵਾਲੀ ਗੱਲ ਇਹ ਹੈ ਕਿ ਦਲਿਤ ਸਮਾਜ ਦੀ ਗੱਲ ਕਿਤੇ ਜ਼ਾਤ ਬਰਾਦਰੀਆਂ ਦੀ ਗੱਲ ਤਾਂ ਨਾ ਬਣਕੇ ਰਹਿ ਜਾਵੇਗੀ ।

ਜਲੰਧਰ ਵਿਚ ਪਿਛਲੇ ਦਿਨੀਂ ਪੁਸਤਕ ਮੇਲੇ ਸਮੇਂ ਪ੍ਰਸਿਧ ਹਿੰਦੀ ਲੇਖਕ ਸ੍ਰੀ ਜਗਦੀਸ਼ ਚੰਦਰ ਵੈਦਯ ਨਾਲ ਰੂ-ਬ-ਰੂ ਸਮੇਂ ਕਾਫੀ ਤਲਖੀ ਸੀ । ਉਂਝ ਸਾਹਿਤਕ ਗੋਸ਼ਟੀਆਂ ਵਿਚ ਇਹ ਕੋਈ ਨਵੀਂ ਗੱਲ ਵੀ ਨਹੀਂ, ਪਰ ਇਸ ਗੋਸ਼ਟੀ ਨੇ ਸਵਾਲ ਜ਼ਰੂਰ ਮਨ ਵਿਚ ਖੜ੍ਹਾ ਕੀਤਾ । ਜਿਸ ਜ਼ਾਤ ਪਾਤ ਪ੍ਰਥਾ ਵਿਰੁਧ ਦਲਿਤ ਵਰਗ ਲੜ ਰਿਹਾ ਹੈ ਕੀ ਆਪ ਹੀ ਉਸ ਨੂੰ ਮਜ਼ਬੂਤ ਤਾਂ ਨਹੀਂ ਕਰ ਰਿਹਾ । ਅਖੌਤੀ ਨੀਵੇਂ ਵਰਗ ਨਾਲ ਸੰਬੰਧਤ ਜਾਤੀਆਂ ਦੇ ਉਧਾਰ ਲਈ ਸਮੇਂ ਸਮੇਂ ਜਿਹੜੇ ਸਿਆਣਿਆਂ ਨੇ ਆਵਾਜ਼ ਚੁਕੀ ਉਹਨਾਂ ਵਿਚ ਸਭ 'ਜ਼ਾਤਾਂ' ਦੇ ਲੋਕ ਹਨ । ਅੱਜ ਜੋ ਇਸ ਵਰਗ ਦੀ ਹਾਲਤ ਵਿਚ ਸੁਧਾਰ ਹੋਇਆ ਹੈ ਇਹ ਲੰਮੇ ਸਮੇਂ ਦੀ ਹੌਲੀ ਹੌਲੀ ਹੋਈ ਪ੍ਰਗਤੀ ਦਾ ਨਤੀਜਾ ਹੈ । ਚਾਹੀਦਾ ਤਾਂ ਇਹ ਹੈ ਕਿ ਜਿਹੜੇ ਲੋਕ ਦਲਿਤ ਵਰਗ ਦੇ ਉਥਾਨ ਵਾਸਤੇ ਮਦਦਗਾਰ ਹਨ ਉਹਨਾਂ ਨੂੰ ਨਾਲ ਲੈ ਕੇ ਅਗਲਾ ਸਫ਼ਰ ਤਹਿ ਕੀਤਾ ਜਾਵੇ, ਪਰ ਜੇ ਅਜਿਹੇ ਲੋਕਾਂ ਦੀ ਵੀ ਇਸ ਬਿਨਾ ਤੇ ਵਿਰੋਧਤਾ ਕੀਤੀ ਜਾਵੇ ਕਿ ਇਹ ਜਨਮ ਕਰਕੇ ਉੱਚੀ ਕਹੀ ਜਾਂਦੀ ਜ਼ਾਤ ਦੇ ਹਨ ਤਾਂ ਗੱਲ ਸਮਝ ਵਿਚ ਆਉਣ ਵਾਲੀ ਨਹੀਂ। ਅਖੀਰ ਵਿਚ ਇਹ ਸਿੱਧੀ ਜ਼ਾਤਾਂ ਦੀ ਲੜਾਈ ਬਣ ਜਾਣ ਦਾ ਅੰਦੇਸ਼ਾ ਹੈ । ਵਿਚਾਰਧਾਰਕ ਹਾਮੀਆਂ ਅਤੇ ਵਿਰੋਧੀਆਂ ਦੀ ਲੜਾਈ ਨਹੀਂ ।

ਇਕ ਸਵਾਲ ਇਹ ਵੀ ਹੈ ਕਿ ਕੀਹ ਜ਼ਾਤ ਬਰਾਦਰੀਆਂ ਕਿਸੇ ਦੇ ਸਾਹਿਤਕ ਕੱਦ ਕਾਠ ਨੂੰ ਉਚਾ ਨੀਵਾਂ ਕਰ ਸਕਦੀਆਂ ਹਨ । ਜੇ ਸਾਹਿਤ ਵਿਚ ਸੱਚ ਹੁੰਦਾ ਹੈ ਤਾਂ ਉਹ ਸਭ ਜ਼ਾਤ ਬਰਾਦਰੀਆਂ ਦੀਆਂ ਵਲਗਣਾਂ ਤੋਂ ਉਪਰ ਹੁੰਦਾ ਹੈ ।

ਇਕ ਮਿਸਾਲ ਸਾਹਮਣੇ ਹੈ ਗੁਰੂ ਰਵੀਦਾਸ ਜੀ ਦੀ । ਜਿਸ ਸਮੇਂ ਉਹਨਾਂ ਦਾ ਜੀਵਨ ਕਾਲ ਸੀ ਅਛੂਤ ਜਾਤੀਆਂ ਦੀ ਹਾਲਤ ਅਜ ਨਾਲੋਂ ਕਿਤੇ ਮਾੜੀ ਸੀ । ਪਰ ਰਵੀਦਾਸ ਜੀ ਲਿਖਦੇ ਹਨ ਕਿ—ਜਿਸਦੇ ਟੱਬਰ ਅਤੇ ਜ਼ਾਤ ਦੇ ਲੋਕ ਅਜੇ ਵੀ ਬਨਾਰਸ ਦੇ ਆਸ-ਪਾਸ ਮਰੇ ਹੋਏ ਡੰਗਰ ਢੋਂਦੇ ਫਿਰਦੇ ਹਨ । ਉਸ ਦਾਸਾਂ ਦੇ ਦਾਸ ਰਵੀਦਾਸ ਨੂੰ ਪੰਡਿਤ ਆਚਾਰ ਸਹਿਤ ਡੰਡਉਤ ਕਰਦੇ ਹਨ ।

("ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥"

——

"ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਨ ਦਾਸਾ ॥"—ਪੰਨਾ ੧੨੯੩)

ਰਵੀਦਾਸ ਜੀ ਬਾਰ ਬਾਰ ਆਪਣੇ ਆਪ ਨੂੰ ਰਵੀਦਾਸ ਚਮਾਰ ਲਿਖਦੇ ਹਨ, ਪਰ ਇਕ ਪਾਸੇ ਉਹਨਾਂ ਦੀ ਬਾਣੀ ਸਨਮਾਨ ਸਹਿਤ ਪੰਜਾਬ ਵਿਚ ਰਚੇ ਸ੍ਰੀ ਆਦਿ ਗਰੰਥ ਵਿਚ ਦਰਜ ਕੀਤੀ ਗਈ ਅਤੇ ਦੂਸਰੇ ਪਾਸੇ ਪਰਧਾਨ ਬਿਪ੍ਰ ਉਹਨਾਂ



Sri Satguru Jagjit Singh Ji eLibrary NamdhariElibrary@gmail.com

ਨੂੰ ਡੰਡਉਤ (ਡੰਡੇ ਵਾਂਗ ਲੰਮੇ ਪੈ ਕੇ ਪ੍ਰਣਾਮ) ਕਰਦੇ ਹਨ। ਅਜ ਵੀ ਉਹਨਾਂ ਦੀ ਬਾਣੀ ਮਾਨਵ ਕਲਿਆਣ ਲਈ ਰਾਹ ਰੁਸ਼ਨਾਂਦੀ ਹੈ ਅਤੇ ਸਭ ਲੋਕਾਂ ਨੇ ਉਹਨਾਂ ਦੀ ਪ੍ਰਤਿਭਾ ਨੂੰ ਪ੍ਰਵਾਨ ਕੀਤਾ ਹੈ। ਇਸ ਦਾ ਭਾਵ ਸਪਸ਼ਟ ਹੈ ਕਿ ਪ੍ਰਤਿਭਾ ਸੌ ਪੜਦੇ ਪਾੜ ਕੇ ਹੀ ਪ੍ਰਗਟ ਹੁੰਦੀ ਹੈ ਅਤੇ ਆਪਣਾ ਆਪ ਮਨਵਾਉਂਦੀ ਹੈ।

ਹੁਣ ਜਦੋਂ ਜ਼ਾਤਾਂ ਵਰਨਾਂ ਦੀ ਥਾਂ ਦਲਿਤ ਸ਼ਬਦ ਅਪਣਾ ਲਿਆ ਹੈ। (ਦਲਿਤ ਭਾਵ ਦਬਲੇ ਕੁਚਲੇ ਲੋਕ।) ਜੇ ਹੁਣ ਵੀ ਸੋਚ ਜ਼ਾਤ ਅਧਾਰਤ ਰੱਖੀ ਜਾਵੇ ਤਾਂ ਇਹ ਤਾਂ ਆਪਣੇ ਹੀ ਮਕਸਦ ਨੂੰ ਨੁਕਸਾਨ ਪਹੁੰਚਾਣ ਵਾਲੀ ਗੱਲ ਹੋਵੇਗੀ। ਘਟੋ ਘਟ ਸਾਹਿਤਕ ਖੇਤਰ ਨੂੰ ਤਾਂ ਇਸ ਤੋਂ ਪਾਕ ਰਖਿਆ ਜਾਣਾ ਹੀ ਚਾਹੀਦਾ ਹੈ।

—ਜਗਦੀਸ਼ ਸਿੰਘ

## ਰੁਬਾਈਆਂ

—ਅਜੀਤ ਸਿੰਘ ਚੀਮਾ

ਕਾਦਰ ਕਿੱਡਾ ਵੱਡਾ ਏ,
ਏ ਤਾਂ ਅੱਖੀਂ ਡਿੱਠਾ ਹੋਏ
ਉਸ ਦੀ ਖੋਜ ਕਰੇ ਦਿਨ ਰਾਤੀਂ,
ਅਤਿ ਢੀਠੀ ਅਤਿ ਢੀਠਾ ਹੋਏ
ਕਾਹਲ ਨਾਲ ਨਹੀਂ ਕੰਮ ਸੌਰਦੇ
ਕਾਹਲ ਅੱਗੇ ਨਿਤ ਹੁੰਦੇ ਟੋਏ
'ਚੀਮਾ' ਗੱਲ ਸਿਆਣਿਆਂ ਆਖੀ,
ਸਹਿਜ ਪੱਕੇ ਸੋ ਮੀਠਾ ਹੋਏ

—●—

ਚਮਨ 'ਚ ਬਹਾਰ ਆਏ ਜਾਂ ਨਾ ਆਏ
ਗੁਲਸਤਾਨ ਤੇ ਨਖ਼ਾਰ ਆਏ ਜਾਂ ਨਾ ਆਏ
ਮਰ ਕੇ ਵੀ ਮੈਨੂੰ ਫਰਕ ਨਹੀਂ ਪੈਣਾ
ਮੇਰੀ ਲਾਸ਼ ਉਠਾਣ ਲਈ ਆਏ ਜਾਂ ਨਾ ਆਏ


ESTD 1976 Phone : 573356

A House of

Quality Readymade Garments

GENERAL HOUSE

S.C.F. 33, Phase-2,

S. A. S. Nagar (Mohali) Pb.





Sri Satguru Jagjit Singh Ji eLibrary NamdhariElibrary@gmail.com

# ਦੂਰ ਬੀਤੇ 'ਤੇ ਝਾਤ

□ ਪ੍ਰੀਤਮ ਸਿੰਘ ਕਵੀ

ਜ਼ਿੰਦਗੀ ਦੀ ਪ੍ਰਾਪਤੀ ਦਾ ਜਦੋਂ ਅਵਸਰ ਮਿਲਿਆ, ਮੇਰੀਆਂ ਅੱਖਾਂ ਇਕ ਨਾਮਧਾਰੀ ਪਰਿਵਾਰ ਵਿਚ ਹੀ ਖੁਲ੍ਹੀਆਂ। ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਅੰਤਮ ਸਾਲ ਦੀ ਗੱਲ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼-ਨਿਰਵਾਸਤ ਹੋਇਆਂ ਅਜੇ ੩੮ ਕੁ ਸਾਲ ਹੀ ਹੋਏ ਸਨ। ਵਿਦੇਸ਼ੀ ਹਕੂਮਤ ਬਰਤਾਨੀਆ ਵਲੋਂ ਨਾਮਧਾਰੀਆਂ ਉਤੇ ਢਾਹੀਆਂ ਵਿਵਿਧ ਭਾਂਤੀ ਮੁਸੀਬਤਾਂ ਨੂੰ ਝੇਲਕੇ ਨਾਮਧਾਰੀ ਆਪਣੇ ਕੇਂਦਰ ਨਾਲ ਮੁੜ ਤੋਂ ਜੁੜ ਗਏ ਸਨ ਅਤੇ ਇਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਉਸ ਛੋਟੇ ਭਾਈ ਦੀ ਮਹਾਨ ਦੇਣ ਸੀ, ਜਿਸ ਨੂੰ ਦੇਸ਼-ਨਿਰਵਾਸਨ ਤੋਂ ਕੇਵਲ ਛੇ ਮਹੀਨੇ ਪਹਿਲਾਂ ਹੀ ਸਮਾਜ ਵਿਚ ਪਰੀਚਿਤ ਕਰਵਾਇਆ ਗਿਆ ਸੀ। 'ਬੁੱਧ ਸਿੰਘ' ਤੋਂ 'ਗੁਰੂ ਹਰੀ ਸਿੰਘ' ਬਣੇ ਸਤਿਗੁਰਾਂ ਨੂੰ ਨਾਮਧਾਰੀ ਅਰਦਾਸ ਵਿਚ ਏਸੇ ਲਈ 'ਟੁੱਟੀ ਲਈ ਮਿਲਾਇ' ਦੇ ਇਤਿਹਾਸਕ ਤੱਥ ਨਾਲ ਸਿਮਰਿਆ ਜਾਂਦਾ ਹੈ।

ਅੱਜ ਤੋਂ ੭੦-੮੦ ਸਾਲ ਪਹਿਲਾਂ, ਪੰਜਾਬ ਵਿਚ ਅਨੇਕਾਂ ਨਗਰ ਸਮੂਲਚੇ ਨਾਮਧਾਰੀ ਚਿਹਰੇ-ਮੋਹਰੇ ਵਾਲੇ ਮਿਲ ਜਾਂਦੇ ਸਨ। ਅਤੇ ਉਨ੍ਹਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਚੜ੍ਹਦੀ ਜਵਾਨੀ ਦੇ ਦਿਨੀਂ ਆਪਣੇ ਘੋੜਿਆਂ, ਸੇਵਾਦਾਰਾਂ, ਜਥੇਦਾਰਾਂ, ਸੰਤਾਂ ਮਹੰਤਾਂ ਨਾਲ ਭਰਪੂਰ, ਆਪਣੇ ਜਥੇ ਨਾਲ ਪਰਵੇਸ਼ ਪਾਂਦੇ ਤਾਂ ਸਾਰਾ ਪਿੰਡ-ਨਗਰ ਸਫਾਈਆਂ ਕਰ-ਕਰਵਾਕੇ ਦੁਲਹਨ ਦੀ ਤਰ੍ਹਾਂ ਸੁਆਗਤ ਰੂਪ ਬਣਿਆ ਹੁੰਦਾ।

## ਇਕ ਵਿਸ਼ੇਸ਼ ਨਗਰ

ਜ਼ਿਲ੍ਹਾ ਲਾਹੌਰ, ਥਾਣਾ ਰਾਇਵਿੰਡ (ਹੁਣ ਪਾਕਿਸਤਾਨ) ਵਿਚ ਮੇਰਾ ਪਿੰਡ ਡਫਰਕੇ (ਕਾਗ਼ਜ਼ਾਂ ਵਿਚ ਸ਼ੁਧ ਨਾਮ 'ਜ਼ਫਰਕੇ') ਉਹਨੀਂ ਦਿਨੀਂ ਸਾਰੇ ਨਾਮਧਾਰੀ ਜਗਤ ਵਿਚ ਪ੍ਰਸਿਧੀ ਰਖਦਾ ਸੀ। ਇਸ ਸ਼ੁਹਰਤ ਦਾ ਪਹਿਲਾ ਕਾਰਨ ਤਾਂ ਏਥੋਂ ਦੇ ਸ੍ਰੀਮਾਨ ਬਾਬਾ ਸ਼ੇਰ ਸਿੰਘ ਸਨ ਜਿਨ੍ਹਾਂ ਦੀ ਪੱਤੀ ਨੂੰ, ਇਹਨਾਂ ਤੇ ਇਹਨਾਂ ਦੇ ਪਰਵਾਰ ਕਰਕੇ 'ਕੂਕਿਆਂ ਦੀ ਪੱਤੀ' ਕਿਹਾ ਜਾਂਦਾ ਸੀ। ਬਾਬਾ ਜੀ ਦਾ ਘਰ ਇਕ ਤਰ੍ਹਾਂ ਦੀ ਨਾਮਧਾਰੀ ਧਰਮਸਾਲਾ ਹੀ ਸੀ। ਮੇਰੀਆਂ ਬਾਲ ਅੱਖਾਂ ਨੇ ਅਨੇਕਾਂ ਵਾਰ ਉਸ ਮਹਾਨ ਬਾਬਾ ਜੀ ਦੇ ਦਰਸ਼ਨ ਕੀਤੇ, ਉਨ੍ਹਾਂ ਦੇ ਘਰ ਸਤਿਜੁਗੀ ਸਫ਼ੈਦ ਝੰਡੇ ਨੂੰ ਹਵਾ ਵਿਚ ਫ਼ੱਰਾਟੇ ਭਰਦਿਆਂ ਵੇਖਿਆ। ਏਥੇ ਆਏ ਗਏ ਦਾ ਸਤਿਕਾਰ ਗੁਰੂ ਰਾਮ ਸਿੰਘ ਸਮਝ ਕੇ ਕੀਤਾ ਜਾਂਦਾ। ਲੰਗਰ ਹਰ ਵੇਲੇ, ਹਰ ਕਿਸੇ ਲਈ, ਤਿਆਰ ਮਿਲਦਾ।

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਜਾਣ ਤੋਂ ਸਾਲ ਸਵਾ ਸਾਲ ਪਹਿਲਾਂ, ਬਾਬਾ ਸ਼ੇਰ ਸਿੰਘ ਜੀ ਨੇ ਡਫਰਕਿਆਂ ਵਿਚ ਇਕ ਮੇਲਾ ਕਰਵਾਇਆ। ਇਹਦੀ ਸਰੱਤ ਨਾਮਧਾਰੀ ਜਗਤ ਦੇ ਪ੍ਰਥਮ ਕਵੀ ਬਾਬਾ ਧਿਆਨ ਸਿੰਘ ਕਾਦਰਾਬਾਦੀ ਨੇ ਆਪਣੀ ਪੁਸਤਕ 'ਸਤਿਗੁਰੂ ਬਿਲਾਸ' ਵਿਚ ਇੰਞ ਸੁਣੀ ਵੇਖੀ ਹੈ:

(ਨਨਕਾਣਾ ਸਾਹਿਬ ਦੇ ਪਰਬ ਮੇਲੇ ਵਿਖੇ)
ਤਾਹਿ ਖ਼ਬਰ ਅਰਦਾਸੇ ਗਏ।
ਡਫਰਕੇ ਇਕ ਨਗਰ ਅਹੇ।
ਤਹਾਂ ਸਧਾਰਨ ਭੋਗ ਗਰੰਥਾ।
ਸੰਗਤ ਸਭ ਆਵੈ ਇਤ ਪੰਥਾ।
ਸਿੰਘਨ ਦਿਸ ਅਰਦਾਸੇ ਗਏ।
ਹਮ ਸਭ ਭੀ ਤਿਸ ਰਸਤੇ ਪਏ।
ਆ ਪਹੁੰਚੇ ਤਿਸ ਗ੍ਰਾਮ ਮਝਾਰੇ।
ਸ਼ੇਰ ਸਿੰਘ ਜਹਾਂ ਗੁਰ ਕੇ ਪਿਆਰੇ।
ਝੰਡਾ ਗਾਡਿਓ ਮਿਲ ਕਰ ਤਾਹੀ।
ਦੂਰ ਨਿਕਟ ਬਹੁ ਸੰਗਤ ਆਹੀ।
ਤੀਨ ਦਿਨਾ ਮੇਲਾ ਸੁੰਦਰ।
ਕੀਰਤਨ ਹੋਤ ਮਿਟੈ ਸਭ ਦੁੰਦਰ। (ਪੰਨਾ ੧੧੮)

ਏਸੇ ਬਾਬਾ ਸ਼ੇਰ ਸਿੰਘ ਦੀ ਹੀ, ਨਾਮਧਾਰੀ ਪੰਥ ਉਤੇ ਛਾਏ ਅੰਧਕਾਰ ਦੇ ਸਮੇਂ, ਗੁਰੂ ਹਰੀ ਸਿੰਘ ਜੀ ਦੇ ਘਰ ਦੋ ਜੱਟੀਆਂ ਦੇ ਪਰਣਾਏ ਜਾਣ ਅਤੇ ਪ੍ਰਤਾਪੀ ਪੁਤਰ ਜਨਮਣ ਦੀ ਭਵਿਖ ਬਾਣੀ ਸੀ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਨਮ ਦਾ ਸੰਕੇਤ ਸੀ।

ਡਫਰਕਿਆਂ ਵਿਚ ਵਰ੍ਹੇ, ਛਿਮਾਹੀਂ ਤ੍ਰੈ-ਦਿਨਾ ਨਾਮਧਾਰੀ ਮੇਲੇ ਹੋ ਹੀ ਜਾਂਦੇ। ਸ਼ਾਇਦ ਏਸੇ ਸਾਂਝ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਮੇਲਿਆਂ ਦੇ ਕੇਂਦਰੀ ਬਿੰਦੂ ਹੁੰਦੇ। ਹਰ ਦਰਸ਼ਕ ਗੁਰੂ ਜੀ ਦੇ ਦਰਸ਼ਨ ਕਰਕੇ ਮੋਹਿਆ ਜਾਂਦਾ। ਕੋਈ ਉਹਨਾਂ ਦੇ ਪਰਮ ਸੁੰਦਰ ਅਤੇ ਸਾਧੇ ਹੋਏ ਸਰੀਰ ਤੋਂ ਸਦਕੇ ਜਾਂਦਾ, ਕਿਸੇ ਨੂੰ ਉਨ੍ਹਾਂ ਦੇ ਬਚਨ



Sri Satguru Jagjit Singh Ji eLibrary NamdhariElibrary@gmail.com

ਠਗਵਾਰੀ ਲਾ ਜਾਂਦੇ। ਬਹੁਤ ਸਾਰੇ ਉਨ੍ਹਾਂ ਦੀ ਸ਼ਕਤੀ-ਭਗਤੀ ਵਾਲੇ ਕਰਤਬਾਂ ਤੋਂ ਨਿਉਛਾਵਰ ਹੋ ਜਾਂਦੇ। ਉਹਨੀਂ ਦਿਨੀਂ ਇਕ ਮੇਲੇ ਦਾ ਅਰਥ ਹੁੰਦਾ ਸੀ, ੨੦-੨੦, ੨੫-੨੫ ਕੋਹ ਤੋਂ ਲੋਕਾਂ ਦਾ ਆਗਮਨ, ਤਿੰਨ ਦਿਨ ਸਰਦਾਈਆਂ, ਕੜਾਹ ਪ੍ਰਸਾਦ ਅਤੇ ਗੁਰੂ ਕੇ ਲੰਗਰ ਦਾ ਸਵਾਦਿਸ਼ਟ ਅੰਨ ਪਾਣੀ।

ਮੇਰੀ ਸੋਝੀ ਵਿਚ, ਭਾਵੇਂ ਮੇਰੀ ਜ਼ਬਾਨ ਚੋਂ 'ਪਾਣੀ' ਸ਼ਬਦ ਦੇ ਨਿਕਲਣ ਤੋਂ ਪਹਿਲੋਂ ਦੀਆਂ, ਕੁਛ ਘਟਨਾਵਾਂ ਅੰਕਿਤ ਹਨ ਪਰ ਤਿੰਨ ਕੁ ਵਰ੍ਹੇ ਦੀ ਵਰੇਸ ਵਿਚ ਮੈਂ ਆਪਣੇ ਪ੍ਰਥਮ ਸਤਿਗੁਰਾਂ ਦੇ ਦਰਸ਼ਨ ਕੀਤੇ-ਜੁਆਨ-ਜੁਆਨ, ਸੁਹਣੇ-ਸੁਹਣੇ। ਅਜੇ ਹੋਰ ਅਰਥ ਨਹੀਂ ਸੀ ਉਘੜੇ।

ਸੰਭਵ ਹੈ ਉਦੋਂ ਅਜ ਵਾਂਗ ਕੰਮਾਂ ਦਾ ਖਿਲਾਰ ਨਾ ਹੋਣ ਕਰਕੇ, ਆਮ ਤੌਰ ਤੇ ਬਹੁਤੇ ਨਾਮਧਾਰੀ ਪਰਵਾਰ ਮੇਲੇ ਮੁਸਾਹਬਿਆਂ ਵਿਚ ਜਾ ਕੇ ਸੁਖ ਅਤੇ ਖੁਸ਼ੀ ਦਾ ਅਨੁਭਵ ਕਰਦੇ। ਮੇਰੇ ਮਾਤਾ ਪਿਤਾ ਵੀ ਇਲਾਕੇ ਦੇ ਮੇਲਿਆਂ ਦੇ ਤਾਂ ਜ਼ਰੂਰ ਹੀ ਦਰਸ਼ਕ ਹੁੰਦੇ।

ਕੁੱਛੜ ਚੁਕੇ ਜਾਣ ਤਕ ਦੀ ਉਮਰੇ ਤਾਂ ਮੈਂ ਮਾਂ ਬਾਪ ਨਾਲ ਮੇਲੇ ਵੇਖਣੇ ਹੀ ਸਨ, ਬਾਲੱਪਣ ਦੇ ਪਹਿਲੇ ਸਾਲ ਵੀ ਨਾਮਧਾਰੀ ਮੇਲੇ ਮੇਰੇ ਨਸੀਬੇ ਵਿਚ ਰਹੇ। ਗੁਰੂ ਕੇ ਦਰਸ਼ਨ, ਰਾਗੀਆਂ-ਰਬਾਬੀਆਂ ਦੀਆਂ ਚੌਂਕੀਆਂ, ਮਸਤਾਨਿਆਂ ਦੇ ਝੁੰਡ, ਮੇਰੀ ਸਿਮ੍ਰਤੀ ਵਿਚ ਅਜੇ ਵੀ ਮਸਤੀ ਦੀਆਂ ਤਰੰਗਾਂ ਪੈਦਾ ਕਰਦੇ ਰਹਿੰਦੇ ਹਨ। ਤੁਰਕੇ ੧੦੦-੧੦੦ ਕੋਹ ਤਕ ਦੇ ਮੇਲੇ ਤਾਂ ਵੇਖੇ ਹੀ ਹਨ। ਸਾਡੇ ਪਿੰਡੋਂ ਸਿਆਹੜ (ਲੁਧਿਆਣਾ ਜ਼ਿਲਾ) ਦਾ ਫ਼ਾਸਲਾ ਏਨਾ ਕੁ ਤਾਂ ਹੋਣਾ ਹੀ ਚਾਹੀਦਾ ਹੈ।

ਪਾਕਿਸਤਾਨ ਵਿਚ ਰਹਿ ਗਏ ਕਸੂਰ ਸ਼ਹਿਰ ਦੇ ਸਟੇਸ਼ਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਛੀ ਸਫ਼ ਤੇ ਬੈਠ ਫਿਰੋਜ਼ਪੁਰੋਂ ਆਉਣ ਵਾਲੀ ਰੇਲ ਦਾ, ਨਿਕਟੀ ਸਿਖਾਂ ਸਮੇਤ ਇੰਤਜ਼ਾਰ ਕਰ ਰਹੇ ਸਨ, ਮੈਂ ਜੇ ਆਰਟਿਸਟ ਹੁੰਦਾ ਤਾਂ ਅੱਜ ਵੀ ਕਲਮ ਕੂਚੀ ਨਾਲ ਉਸ ਦਾ ਚਿੱਤਰ ਬਣਾ ਸਕਦਾ। ਸਾਰੇ ਪਲੇਟ ਫ਼ਾਰਮ ਤੇ ਇਕੋ ਸਿਰ ਕੱਢਵੀਂ ਅਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਜਿਸ ਵਲ ਹਰ ਕੋਈ ਬੜੇ ਗਹੁ ਨਾਲ ਤੱਕ ਰਿਹਾ ਸੀ।

ਨਾਮਧਾਰੀ ਜਗਤ ਵਿਚ ਪਿੰਡ ਡਫਰਕਿਆਂ ਦੇ ਦੋ ਸੂਬੇ ਬੜੇ ਪ੍ਰਸਿਧੀ ਵਾਲੇ ਹੋਏ ਹਨ। ਇਕ ਸੂਬਾ ਲਾਭ ਸਿੰਘ ਜੀ ਹੇਤੇ ਕੀ ਪੱਤੀ ਦੇ, ਤਕੜੇ ਜ਼ਿਮੀਦਾਰ ਅਤੇ ਰਾਜਨੀਤੀ ਜਾਣਦੇ। ਜ਼ਿਲਾ ਲਾਹੌਰ ਦੇ ਸਮਰਿਧ ਵਿਅਕਤੀ ਅਤੇ ਹੋਰ ਜ਼ਿਲਿਆਂ ਦੇ ਕਹਿੰਦੇ-ਕਹਾਂਦੇ ਲੋਕਾਂ ਦਾ ਆਕਰਸ਼ਣ। ਸੂਬਾ ਲਾਭ ਸਿੰਘ ਜੀ ਪ੍ਰੇਮੀ ਸੁਭਾਵ ਦੇ, ਉਦਾਰ ਅਤੇ ਦੂਜਿਆਂ ਦੇ ਕੰਮ ਆਉਣ ਵਾਲੇ ਸਨ ਅਤੇ ਗੁਰੂ ਹੁਕਮਾਂ ਨੂੰ ਵੀ ਵਿਚਾਰਕੇ ਅਮਲ ਕਰਨ ਵਾਲੇ ਸਨ।

ਦੂਜੇ ਸੂਬਾ ਜੀ ਮੇਰੇ ਪਿਤਾ ਜੀ ਸਨ, ਸਾਬੱਕੀ ਪੱਤੀ ਸੰਤ ਫੂਲਾ ਸਿੰਘ, ਦਰਮਿਆਨੇ ਕਿਸਾਨ, ਸ਼ਰਧਾ ਸਤਿਕਾਰ ਦਾ ਪੁੰਜ, ਗੁਰੂ ਆਗਿਆ ਅਧੀਨ ਸਭੋ ਕੁਛ ਨਿਓਛਾਵਰ ਕਰਨ ਵਾਲੇ। ਸਾਧ ਸੰਗਤ ਨਾਲ ਮਿਲ ਵੰਡ ਕੇ ਛਕਣ, ਅਤੇ ਸਾਤਵਿਕ ਸੁਭਾਵ ਵਾਲੇ। ਸੋਧ ਮਰਿਆਦਾ ਦੇ ਧਾਰਨੀ ਅਤੇ ਕੋਇਲ ਮਿੱਠੀ ਆਵਾਜ਼ ਨਾਲ ਹੱਲੇ ਦੇ ਦੀਵਾਨਾਂ ਦੀ ਸ਼ੋਭਾ, ਵਿਆਖਿਆ ਵਿਚ ਵੀ ਅਮ੍ਰਿਤ। ਸੰਤ ਫੂਲਾ ਸਿੰਘ ਜੀ ਜ਼ਿਲੇ ਦੇ ਸਮੁਚੇ ਨਾਮਧਾਰੀਆਂ ਦੇ ਦੇਹ ਪ੍ਰਾਣ ਸਨ।

ਉਪ੍ਰੋਕਤ ਦੋਵੇਂ ਸੂਬੇ ਵਾਰੋਵਾਰੀ ਹੀ ਗੁਰੂ ਕੀ ਆਗਿਆ ਅਧੀਨ ਪੰਥਕ ਜ਼ਿਮੇਵਾਰੀਆਂ ਨਿਬਾਹੁੰਦੇ।

ਮੈਨੂੰ ਹੈਰਾਨੀ ਨਾਲ ਪ੍ਰਸੰਨਤਾ ਦਾ ਅਨੁਭਵ ਵੀ ਹੋਇਆ ਜਦੋਂ ਮੈਂ ੧੯੨੦ ਈ: ਦੇ ਪੁਰਾਣੇ 'ਸਤਿਜੁਗ' ਦੇ ਅੰਤਲੇ ਪੇਜ ਦਾ ਇਕ ਪੂਰੇ ਸਫ਼ੇ ਦਾ ਇਸ਼ਤਿਹਾਰ ਵੇਖਿਆ। ਇਹ ਮੇਰੇ ਪਿਤਾ ਜੀ ਵਲੋਂ ਬੁਲਾਵਾ ਸੀ ਸਾਰੇ ਦੇਸ਼ ਵਿਚ ਦੇਹਧਾਰੀ ਗੁਰੂ ਦੇ ਖੰਡਨ ਕਰਨ ਵਾਲਿਆਂ ਨੂੰ: ਕੋਈ ਵੀ ਆਵੇ ਅਤੇ ਗੁਰਬਾਣੀ ਆਧਾਰਿਤ ਬਹਿਸ ਕਰਕੇ ਸਾਬਤ ਕਰੇ ਕਿ ਕਿਵੇਂ ਗੁਰਮਤ ਨਿਰਜੀਵ ਪੂਜਾ ਨੂੰ ਪ੍ਰਮਾਣਿਤ ਕਰਦੀ ਹੈ।

ਕੇਵਲ ਏਨਾ ਹੀ ਨਹੀਂ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ, ਮਹਾਰਾਜ ਨਿਹਾਲ ਸਿੰਘ ਜੀ ਦੀ ਅਗਵਾਈ ਵਿਚ, ਨਾਮਧਾਰੀ ਪੰਥ ਨੇ ਸ਼ਰਾਬਬੰਦੀ ਵਾਸਤੇ ਦੇਸ਼ ਵਿਆਪੀ ਪਿਕਟਿੰਗ ਵਿਚ ਹਿਸਾ ਲਿਆ, ਓਦੋਂ ਕਾਂਗਰਸੀ ਦੇ ਤੌਰ ਤੇ ਛੇ ਮਹੀਨੇ ਜੇਲਬੰਦੀ ਦਾ ਕਸ਼ਟ ਵੀ ਸਹਿਆ।

ਮੈਨੂੰ ਖੁਸ਼ੀ ਹੈ ਕਿ ਮੈਂ ਪਿਤਾ ਜੀ ਦੇ ਦੇਸ਼ ਭਗਤੀ ਵਾਲੇ ਭਾਗ ਨੂੰ ਵੀ ਅਪਣਾਈ ਰਖਿਆ। ਆਪਣੇ ਮਾਤਾ ਪਿਤਾ ਦਾ ਸਾਫ਼ ਸੁਥਰੇ ਰਹਿਣ ਦਾ ਢੰਗ ਹੀ ਮੈਨੂੰ ਵਿਰਸੇ ਵਿਚ ਮਿਲਿਆ।

**ਯਾਦਾਂ ਵਿਦਿਆ ਕਾਲ ਦੀਆਂ**

ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਇਹਨਾਂ



Sri Satguru Jagjit Singh Ji eLibrary NamdhariElibrary@gmail.com

ਦੇ ਛੋਟੇ ਵੀਰ ਮਹਾਰਾਜ ਬੀਰ ਸਿੰਘ ਜੀ ਦੇ ਬਾਲ ਕਾਲ ਨੂੰ ਸੰਜਮਿਤ, ਮਰਯਾਦਿਤ ਅਤੇ ਸੁਸੰਸਕ੍ਰਿਤ ਬਣਾਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਚੇ ਪਹਿਲੇ ਨਾਮਧਾਰੀ ਵਿਦਿਆਲੇ (੧੯੨੭ ਈ:) ਵਿਚ ਇਕ ਸਤਿਕਾਰਿਤ ਸੂਬਾ ਜੀ ਦਾ ਪੁੱਤਰ ਜਾਣ, ਨੇਮ ਤੋਂ ਲਗ ਭਗ ਦੂਣੀ ਉਮਰ ਦੇ, ਮੈਨੂੰ ਲੈ ਲਿਆ ਗਿਆ ਅਤੇ ਇੰਜ ਮੈਨੂੰ ਨਾਮਧਾਰੀ ਕੇਂਦਰ ਨਾਲ ਨੇੜਤਾ ਦਾ ਸੁਅਵਸਰ ਮਿਲ ਗਿਆ।

ਪੰਜਵੇਂ ਸਤਿਗੁਰਾਂ ਦੀ ਮਹਾਬਾਣੀ,--'ਸੁਖਮਨੀ'—ਦੀ ਅਠਾਰਵੀਂ ਅਸ਼ਟਪਦੀ ਦਾ ਪਹਿਲਾ ਭਾਗ ਏਥੇ ਉਦਘ੍ਰਿਤ ਕਰਦਾ ਹਾਂ ਜਿਸ ਦੀਆਂ ਤੁਕਾਂ ਦੀ ਸਤਿਅਤਾ ਨੂੰ, ਮੈਂ ਬੀਤੀ ਸਾਰੀ ਜ਼ਿੰਦਗੀ ਵਿਚ ਕਈ ਵਾਰ ਅਨੁਭਵ ਕੀਤਾ ਹੈ :

ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ
ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ
ਗੁਰਬਚਨੀ ਹਰਿਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ
ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥
ਸਤਿਗੁਰੁ ਸਿਖ ਕਉ ਨਾਮੁ ਧਨੁ ਦੇਇ
ਗੁਰ ਕਾ ਸਿਖੁ ਵਡਭਾਗੀ ਹੇ ॥
ਸਤਿਗੁਰੁ, ਸਿਖੁ ਕਾ ਹਲਤੁ ਪਲਤੁ ਸਵਾਰੈ
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥

ਮੇਰੀ ਵਿਕਾਸ ਕਰਦੀ ਸਮਝਦਾਰੀ ਨੂੰ ਮੁਖ ਰਖ ਕੇ, ਮੈਨੂੰ ਸਤਿਗੁਰੂ ਰਾਮ ਹਰੀ ਪ੍ਰੈਸ ਦੀਆਂ ਪ੍ਰਬੰਧਕ ਜ਼ਿਮੇਵਾਰੀਆਂ ਵਿਚ ਸ਼ਾਮਲ ਕਰ ਲਿਆ ਗਿਆ। ਏਥੇ, ਨਾਲ ਹੀ 'ਸਤਿਜੁਗ' ਦਾ ਦਫ਼ਤਰ ਹੋਣ ਕਰਕੇ, ਸਮਾਚਾਰ ਪੱਤਰਾਂ ਨਾਲ ਵਾਹ ਪਿਆ। ਇਸ ਨਾਲ ਮੇਰੀ ਰਾਜਸੀ ਚੇਤਨਾਂ ਜਾਗਰਤ ਹੋਈ। ਜ਼ਰੂਰ ਹੀ ਮੈਂ ਅਨੁਸ਼ਾਸਨ ਪ੍ਰਿਯ ਅਤੇ ਵਿਸ਼ਵਾਸਯੋਗ ਹੋਵਾਂਗਾ ਜੁ ਗੁਰੂ ਕਾ ਅਮੋਲ ਪੁਸਤਕਾਲਿਆ ਮੇਰੀ ਸੰਭਾਲ ਵਿਚ ਦਿਤਾ ਗਿਆ।

ਉਹਨੀਂ ਦਿਨੀਂ, ਸਤਿਗੁਰੂ ਜੀ ਤੋਂ ਹੇਠਲੇ ਜਿਨ੍ਹਾਂ ਦੋ ਵਿਅਕਤੀਆਂ ਨੂੰ ਅਸੀਂ ਸ੍ਰੀ ਭੈਣੀ ਸਾਹਿਬ ਦੇ ਮੁਖ ਪ੍ਰਬੰਧਕ ਸਮਝਦੇ ਸਾਂ, ਉਹ ਸਨ : ਸੰਤ ਗੁਰਮੁਖ ਸਿੰਘ ਝੱਬਰ, ਇਕ ਦ੍ਰਿੜ੍ਹ ਇਰਾਦੇ ਤੇ ਕਰੜੇ ਜ਼ਾਬਤੇ ਵਾਲਾ ਪ੍ਰਸ਼ਾਸਕ, ਦੂਜਾ ਮਾਸਟਰ ਬਲਵੰਤ ਸਿੰਘ, ਸਤਿਗੁਰੂ ਜੀ ਦਾ ਖਜ਼ਾਨਚੀ, 'ਸਤਿਜੁਗ' ਦੀ ਮਾਲਕੀ ਵਾਲਾ ਸੰਪਾਦਕ ਅਤੇ ਸਤਿਗੁਰੂ ਰਾਮ ਹਰੀ ਪ੍ਰੈਸ ਦਾ ਏਕਾਧਿਕਾਰੀ ਜ਼ਿਮੇਵਾਰ।

ਸਮਾਚਾਰ ਪੱਤਰਾਂ ਨਾਲ ਸੰਬੰਧਤ ਹੋਣ ਕਰਕੇ ਮੈਂ ਅਤੇ ਮੇਰਾ-ਸਾਥੀ ਪ੍ਰੀਤਮ ਪੰਛੀ, ਇਕ ਦੋ ਹੋਰ ਸਹਿਯੋਗੀਆਂ ਨਾਲ, ਆਪਣੇ ਆਪ ਨੂੰ, ਦੂਜਿਆਂ ਦੇ ਟਾਕਰੇ, ਵਧੇਰੇ ਬੁੱਧੀਮਾਨ ਸਮਝਦੇ ਸਾਂ। ਇਸ ਲਈ ਗੁਸਤਾਖ਼ੀਆਂ ਸੁਭਾਵਕ ਹੀ ਹੋ ਜਾਂਦੀਆਂ ਸਨ, ਪਰ ਆਫ਼ਰੀਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਿਨ੍ਹਾਂ ਸਾਡੀ ਪਹਿਚਾਣ ਕੀਤੀ ਅਤੇ ਸਹੀ ਸੇਧ ਵੀ ਪ੍ਰਦਾਨ ਕੀਤੀ।

## ਲੇਖਨ ਸਤਿਗੁਰਾਂ ਬਖਸ਼ਿਆ

ਸਤਿਗੁਰੂ, ਬਰੇਤੇ ਦੇ ਮਹਾਸਾਗਰ ਵਿਚ ਬਿਖਰੇ ਸਵਰਨ ਨੂੰ ਇਕੱਤਰ ਕਰਨਾ ਜਾਣਦੇ ਸਨ। ਇਕ ਮਿਸਾਲ :

੧੨ ਸਾਲਾਂ ਲਈ ਹਦੂਦਬੰਦ ਨਾਮਧਾਰੀ ਮਹਾ ਵਿਦਿਆਲਾ ਦੇ ਵਿਦਿਆਰਥੀਆਂ ਨੂੰ ਮਾਤਾ ਫ਼ਤਹ ਕੌਰ ਜੀ (ਮਾਈ ਜੀ ਬੋਲੇ) ਸਾਲ ਵਿਚ ਦੋ ਵਾਰ ਲੱਡੂਆਂ ਦਾ ਲੰਗਰ ਛਕਾਂਦੇ। ਦੋ ਵਾਰ ਹੀ, ਅੰਬਾਂ ਦੀ ਰੁੱਤੇ ਸਤਿਗੁਰੂ ਜੀ ਦੁਆਰਾ ਵਿਦਿਆਰਥੀਆਂ ਨੂੰ ਰਜਵੇਂ ਰਸਾਲ (ਅੰਬ) ਬਖ਼ਸ਼ ਕੇ ਨਿਹਾਲ ਕੀਤਾ ਜਾਂਦਾ।

ਇਕ ਵਾਰ ਸਤਿਗੁਰੂ ਜੀ ਦੇ ਅੰਬ ਵਿਤਰਣ ਸਮਾਰੋਹ ਦੀ ਰਿਪੋਰਟ ਮੈਨੂੰ ਲਿਖਣ ਲਈ ਮਾ: ਬਲਵੰਤ ਸਿੰਘ ਜੀ ਨੇ ਪ੍ਰੇਰਿਆ। ਮੇਰਾ ਇਕ ਫ਼ਿਕਰਾ ਲਗ ਭਗ ਇੰਜ ਸੀ : ਟੋਕਰਿਆਂ ਵਿਚ ਪਏ ਵਡੇ ਵਡੇ ਪੀਲੇ ਅੰਬ ਧੌਣਾਂ ਚੁਕ ਚੁਕ ਉਸ ਦੈਵੀ ਵਰਤਾਵੇ ਨੂੰ ਉਡੀਕ ਰਹੇ ਸਨ ਜਿਸਦੀ ਛੁਹ ਪ੍ਰਾਪਤ ਕਰਨ ਲਈ ਦੇਵੀ ਦੇਵਤੇ ਤਰਸਦੇ ਰਹਿੰਦੇ ਹਨ। ਇਹ ਉਸ ਨੂਰੀ ਵਿਅਕਤੀ ਦੀ ਛੁਹ ਪ੍ਰਾਪਤ ਕਰ ਮੁਕਤੀ ਚਾਹ ਰਹੇ ਸਨ।

ਪ੍ਰੀਤਮ ਸਿੰਘ ਕਵੀ ਦੀ ਪਛਾਣ ਹੋ ਗਈ ਅਤੇ ਇਕ ਦਿਨ 'ਸਤਿਜੁਗ' ਦੀ ਸੰਪਾਦਕੀ ਦਾ ਮਾਣ ਮਿਲ ਗਿਆ।

੧੯੩੪ ਦੇ ਲਾਗ ਚਾਗ ਸਾਡੇ 'ਬੁੱਧੀਮਾਨ' ਗਰੁਪ ਨੇ, ਜਿਸ ਵਿਚ ਫੇਰ ਸਵ: ਵਾਸੀ ਸੰਤ ਗੁਰਦਿਆਲ ਸਿੰਘ ਦੇਹੀ ਸਰਸਾ (ਜੋ ਪਿੱਛੋਂ ਜਾ ਕੇ ਸਤਿਜੁਗ ਦਾ ਮਾਲਿਕ ਐਡੀਟਰ ਬਣਾਇਆ ਗਿਆ) ਵੀ ਸ਼ਾਮਲ ਹੋ ਗਿਆ, ਇਕ ਕਲਮੀ ਅਖਬਾਰ ਜਾਰੀ ਕੀਤਾ, ਜਿਸ ਦਾ ਨਾਮ ਸੀ 'ਗੁਪਤ'। ਇਸ ਵਿਚ ਅਧਿਆਪਕ ਵਰਗ ਦੀਆਂ ਕਮਜ਼ੋਰੀਆਂ ਦਾ ਚਰਚਾ ਹੱਥੋ-ਹੱਥੀਂ ਸਿਆਣੇ ਵਿਦਿਆਰਥੀਆਂ ਤਕ ਪੁਜ ਜਾਂਦਾ।

ਪਤਾ ਲਗਣ ਤੇ ਸਕੂਲ ਦੇ ਮੁਖ ਅਧਿਆਪਕ ਨੇ ਸਤਿਗੁਰੂ ਜੀ ਤਕ ਸ਼ਕਾਇਤ ਪੁਚਾਈ। ਸਤਿਗੁਰਾਂ ਸਾਨੂੰ ਕੈਸੀ ਸਜ਼ਾ ਦਿਤੀ, ਸਾਰੇ ਪ੍ਰਬੰਧਕਾਂ ਦੇ ਧਿਆਨ ਯੋਗ ਹੈ। ਹੁਕਮ



Sri Satguru Jagjit Singh Ji eLibrary NamdhariElibrary@gmail.com

ਹੋਇਆ : ਕਵੀ ਹੁਰਾਂ ਨੂੰ ਹਰ ਮਹੀਨੇ ਚਾਰ ਦਸਤੇ ਕਾਗਜ਼ ਅਤੇ ਦੋ ਦਰਜਨ ਪੈਨਸਿਲਾਂ ਮਿਲ ਜਾਇਆ ਕਰਨ ।

ਅਤੇ ਨਾਲ ਹੀ ਮੈਨੂੰ ਅਤੇ ਮੇਰੇ ਸਹਿਯੋਗੀਆਂ ਨੂੰ ਬੁਲਾਕੇ ਆਖਿਆ ਗਿਆ : ਅਧਿਆਪਕਾਂ ਬਾਰੇ ਜੇ ਕਸੂਤਾ ਕੁਝ ਲਿਖਣੋਂ ਨਹੀਂ ਹੀ ਰਿਹਾ ਜਾਂਦਾ ਤਾਂ ਨਾਲ ਨਾਲ ਆਪਣੀਆਂ ਕਰਨੀਆਂ ਕਰਤੂਤਾਂ ਵੀ 'ਗੁਪਤ' ਵਿਚ ਲਿਖਦੇ ਰਿਹਾ ਕਰੋ ਤਾਂ ਕਿ ਅਖ਼ਬਾਰ ਦੋਵੇਂ ਪੱਖ ਪਾਠਕਾਂ ਸੋਹੇ ਰਖ ਸਕੇ ।

ਇਕ ਵਾਰ ਤਾਂ ਮੈਥੋਂ ਬੇਅਦਬੀ ਸਿਖਰਾਂ ਛੂਹ ਗਈ । ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਦਿਵਸ ਸਮੇਂ ਸਤਿਗੁਰਾਂ ਦੇ ਪ੍ਰਗਟ ਹੋਣ ਬਾਰੇ ਇਕ ਨਾਟਕ ਲਿਖਿਆ । ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪਰਾਦਰਭਾਵ ਨੂੰ 'ਮਸ਼ਕ' ਦਾ ਰੂਪ ਨਾ ਦੇ ਕੇ ਬਾਲ-ਜਨਮ ਦੇ ਤੌਰ ਤੇ ਪੇਸ਼ ਕੀਤਾ । ਇਹ ਨਾਟਕ 'ਸਤਿਜੁਗ' ਵਿਚ ਪ੍ਰਕਾਸ਼ਤ ਹੋਣਾ ਸੀ । ਰਚਨਾ ਸੁਣਨ ਲਈ ਦੀਨ ਦਿਆਲ ਜੀ ਨੇ ਪ੍ਰਸਿਧ ਵਿਦਵਾਨ ਸੰਤ ਨਿਧਾਨ ਸਿੰਘ 'ਆਲਿਮ', ਬੀਬੀ ਈਸ਼ਰ ਕੌਰ 'ਵੱਡੀ', ਸਪੁਤਰੀ ਬਾਬਾ ਧਿਆਨ ਸਿੰਘ ਪੱਥਰਾਂ ਵਾਲੇ, ਲਾਹੌਰ, ਮੁਖ ਪ੍ਰਬੰਧਕ ਸੰਤ ਗੁਰਮੁਖ ਸਿੰਘ ਝੱਬਰ, ਘੋੜਿਆਂ ਵਾਲੇ ਸ. ਭਗਤ ਸਿੰਘ ਆਦਿ ਕੁਛ ਸਿਆਣੇ ਪਾਸ ਬੈਠਾ ਲਏ ।

ਮੇਰੀ ਕਿਰਤ ਨੂੰ ਸੁਣ ਸੱਚੇ ਪਾਤਸ਼ਾਹ ਰੋਹ ਵਿਚ ਆ ਗਏ ਅਤੇ ਬਚਨ ਕੀਤਾ : ਤੂੰ ਤੱਥ ਹੀ ਮਰੋੜ ਧਰੇ ਹਨ । ਭਾਈ ਸੰਤੋਖ ਸਿੰਘ ਦੇ ਗ੍ਰੰਥ (ਸਤਿਗੁਰੂ ਬਿਲਾਸ) ਵਿਚ ਤੂੰ ਨਹੀਂ ਪੜ੍ਹਿਆ ਕਿ ਸਤਿਗੁਰੂ ਜੀ ਨੇ ਜਨਮ ਨਹੀਂ ਲਿਆ ਇਕ ਮਸ਼ਕ ਜਿਹੀ ਪੈਦਾ ਹੋਈ ਸੀ ਜਿਸਨੂੰ ਡੱਕਾ ਮਾਰ, ਪਾਣੀ ਕਢ ਦਾਈ ਨੇ ਵਿਹੜੇ ਵਿਚ ਹੀ ਦੱਬ ਦਿਤਾ ਸੀ ? ਸਤਿਗੁਰੂ ਰਾਮ ਸਿੰਘ ਜੀ ਤਾਂ ਇਸ ਘਟਨਾ ਤੋਂ ਪਿਛੋਂ ਮਾਤਾ ਜੀ ਦੇ ਨਾਲ ਬਾਲ ਰੂਪ ਵਿਚ ਦਿਖਾਈ ਦਿਤੇ ਸਨ ।

ਮੇਰੀ ਗੁਸਤਾਖ਼ੀ ਨੂੰ ਏਨਾ ਸੁਣ ਵੇਖ ਵੀ ਸਮਝ ਨਾ ਆਈ । ਅਰਜ਼ ਕੀਤੀ : ਦੀਨ ਦਿਆਲ ਜੀ, ਜੇ ਸਤਿਗੁਰੂ ਰਾਮ ਸਿੰਘ ਜੀ ਇੰਜ ਹੀ ਪਰਗਟ ਹੋਏ, ਤਾਂ ਵੀ, ਦੁਨੀਆ ਨੂੰ ਸਮਝਾਣ ਲਈ ਉਹਦੀ ਸਮਝ ਅਨੁਸਾਰ ਹੀ ਗੱਲ ਕਰਨੀ ਚਾਹੀਦੀ ਹੈ । ਸਤਿਗੁਰਾਂ ਬਚਨ ਕੀਤਾ : ਦੁਨੀਆ ਨੂੰ ਸਮਝਾਣ ਲਈ ਦੁਨੀਆ ਵਰਗਾ ਹੋ ਜਾਵੇਂਗਾ ? ਨਿਰਮਲ ਬੁਧੀ ਅਤੇ ਹਿਰਦੇ ਦੀ ਸੁਧੀ ਲਈ ਭਾਈ ਸੰਤੋਖ ਸਿੰਘ ਜੀ, ਇਤਿਹਾਸ ਲਿਖਣ ਸਮੇਂ ਗੁਰੂ ਕੇ ਪਸ਼ੂਆਂ ਦਾ ਗੋਹਾ ਕੂੜਾ ਕਰਦੇ ਰਹੇ ਅਤੇ ਘੋੜਿਆਂ ਦੀ ਲਿੱਦ ਸੁਟਦੇ ਰਹੇ । ਸੇਵਾ ਤੋਂ ਬਿਨਾ ਬੰਦਾ ਨਾ ਨਮਰ ਹੋ ਸਕਦਾ ਹੈ, ਨਾ ਦੂਰ ਦੀ ਸੋਝੀ ਵਾਲਾ ।

'ਆਲਿਮ' ਜੀ ਨੇ ਮੇਰੇ ਲਿਖਣ ਢੰਗ ਦੀ ਪ੍ਰਸੰਸਾ ਤਾਂ ਕੀਤੀ ਪਰ ਨਾਲ ਹੀ ਸਮਾਜਕ ਮੁੱਲਾਂ ਨੂੰ ਵੀ ਸਜੀਵ ਰਖਣ ਦਾ ਸੁਝਾਉ ਦਿਤਾ ।

ਜਿਉਂ ਜਿਉਂ ਮੇਰੇ ਸਰੀਰ ਤੇ ਆਯੂ ਵਰ੍ਹੇ ਸਵਾਰ ਹੁੰਦੇ ਗਏ ਅਵੱਗਿਆ ਸਿਰ ਉਠਾਂਦੀ ਹੀ ਰਹੀ—ਪਰ, ਸਤਿਗੁਰਾਂ ਦਾ ਸਨੇਹ ਵੀ ਕਿਤੇ ਧੁਰ ਅੰਦਰ ਬੀਜ ਰੂਪ ਵਿਚ ਵਿਰਾਜਮਾਨ ਰਿਹਾ ।

**ਨੇੜਤਾ ਦੇ ਛਿਣ**

ਸ੍ਰੀ ਭੈਣੀ ਸਾਹਿਬ ਵਿੱਦਿਆ-ਕਾਲ (੧੯੨੮-੧੯੩੯ ਈ:) ਸਮੇਂ ਮੈਂ ਬੜੇ ਸ਼ੌਕ ਨਾਲ ਰਿਹਾ ਹਾਂ । ਉਹਨੀਂ ਦਿਨੀਂ 'ਸ਼ੀਸ਼ਾ ਵੇਖਣਾ' ਗੁਨਾਹ ਸੀ । ਪਰ, ਮੇਰੇ ਕਮਰੇ ਦੇ ਅੰਦਰ ਦਾਖ਼ਲ ਹੁੰਦੇ ਹੀ ਇਕ ਵਡਾ ਸ਼ੀਸ਼ਾ ਵੇਖ ਮੇਰੇ ਸਹਿਪਾਠੀ ਵਿਅੰਗ ਵਾਕ ਛਡਦੇ : ਕਵੀ ਹੋਰਾਂ ਸ਼ੀਸ਼ਾ ਰਖਿਆ ਹੋਇਆ ਹੈ ਤਾਂ ਕਿ ਅੰਦਰ ਵਾਲਾ ਆਪਣਾ ਮੂੰਹ ਵੇਖ ਕੇ ਅੰਦਰ ਆਵੇ ਕਿ ਉਹ ਇਸ ਯੋਗ ਹੈ ਵੀ ਕਿ ਨਹੀਂ ।

ਹਰ ਛਿਮਾਹੀ ਮਿਲਦੀ ਗੁਰੂ ਘਰੋਂ ਡਬਲ ਤਿਕਾਪੜੀ ਸਾਡੇ ਪਹਿਰਾਵੇ ਦੇ ਬਸਤਰ ਸਨ : ਦਸਤਾਰ, ਕੁਰਤਾ ਅਤੇ ਕਛਹਿਰਾ, ਪਰ ਇਹ ਲੇਖਕ ਓਦੋਂ ਵੀ ਜਰਾਬਾਂ ਪਹਿਨਦਾ, ਜੁੱਤੀਆਂ ਨੂੰ ਪਾਲਿਸ਼ ਲਾ ਚਮਕਾਂਦਾ ਅਤੇ ਛਾਤੇ ਦਾ ਉਪਯੋਗ ਕਰਦਾ ਸੀ । ਧੁਲੇ ਹੋਏ ਬਸਤਰ ਰੋਜ਼ ਸਵੇਰੇ ਪਹਿਨਣੇ ਭਾਵੇਂ ਵੀਰਵਾਰ, ਛੁੱਟੀ ਦੇ ਦਿਨ ਧੋਬੀ ਬਣੇ ਹੋਣਾ ਪਰ ਮੇਰੇ ਜੀਵਨ ਵਿਚ ਸਫਾਈ ਜਾਂ ਕਹਿ ਲਉ ਮਟਕ ਪ੍ਰਧਾਨ ਸੀ ।

ਏਥੇ, ਇਕ ਵਾਕਿਆ ਹੋਰ ਯਾਦ ਆ ਗਿਆ । ਮੁਫ਼ਤ ਵਿਚ ਤੰਗ ਹੋਣ ਅਤੇ ਈਰਖਾ ਕਰਨ ਵਾਲੇ ਦੁਨੀਆ ਵਿਚ ਹਰ ਥਾਂ ਅਤੇ ਹਰ ਵੇਲੇ ਮਿਲ ਜਾਂਦੇ ਹਨ । 'ਗੁਲਾਬ ਦਾ ਫੁਲ' ਬਣ ਕੇ ਰਹਿਣ ਦੀ ਮੇਰੀ ਆਦਤ ਕੁਛ ਮੁੰਤਜ਼ਿਮਾਂ ਨੂੰ ਪਸੰਦ ਨਾ ਆਈ । ਸ਼ਕਾਇਤਾਂ ਹੋਣੀਆਂ ਸ਼ੁਰੂ ਹੋ ਗਈਆਂ । ਸੱਚੇ ਪਾਤਸ਼ਾਹ ਸ਼ਕਾਇਤੀਆਂ ਨੂੰ ਸਪ੍ਰਮਾਣ ਸਮਝਾਣਾ ਚਾਹੁੰਦੇ ਸਨ । ਮੇਰੇ ਲਈ ਹੁਕਮ ਆ ਗਿਆ, ਮੈਂ ਮੱਝਾਂ ਵੀ ਚਾਰਨੀਆਂ ਸਿੱਖਾਂ ।

ਅਤੇ ਅਗਲੇ ਦਿਨ ਗੁਰੂ ਕੀ ਪਸ਼ੂ ਸ਼ਾਲਾ ਦੇ ਸਾਰੇ ਕਾਲੇ ਪਸ਼ੂ ਮੇਰੇ ਹਵਾਲੇ ਕਰ ਦਿਤੇ ਗਏ । ਛਤਰੀ, ਚੱਟਾਈ ਅਤੇ ਇਕ ਪੁਸਤਕ ਲੈ ਕੇ ਬਣਿਆ-ਫੱਬਿਆ ਮੈਂ ਮਹੀਆਂ ਦੇ ਵਾੜੇ ਜਾ ਵੜਿਆ । ਦਰਸ਼ਕਾਂ ਨੂੰ ਨਿਵਾਂ ਛੇੜੂ ਵੇਖ



Sri Satguru Jagjit Singh Ji eLibrary NamdhariElibrary@gmail.com

ਬੇਮੁਹਾਰ ਹਾਸਾ ਆ ਰਿਹਾ ਸੀ—ਪਰ ਮੈਂ ਕੀ ਕਰ ਸਕਦਾ ਸਾਂ !

ਸੇਵਕਾਂ ਨੂੰ ਮਿੰਨਤ ਸਮਾਜਤ ਕਰਕੇ ਪਸ਼ੂ ਖੁਲ੍ਹਾ ਫ਼ਾਟਕੋਂ ਬਾਹਰ ਕਰਵਾ ਲਏ ਅਤੇ ਭੈਣੀ ਸਾਹਿਬ ਪਿੰਡ ਦੇ ਮਾਹੀ ਮੁੰਡਿਆਂ ਨਾਲ ਗੰਢ ਜੋੜ ਕਰਕੇ ਛੇੜੂਆਂ ਦੀ ਏਕਤਾ ਕਰ ਲਈ । ਇਕੋ ਜਣਾ, ਵਾਰੀ ਵਾਰੀ, ਮੋੜਾ ਲਾਣ ਜਾਇਆ ਕਰੇ । ਬਾਕੀ ਮੇਰੇ ਕੋਲ ਬੈਠ ਕਹਾਣੀਆਂ ਸੁਣਿਆ ਕਰਨ ।

ਪਤਾ ਨਹੀਂ ਅੰਦਰੋਂਗਤੀ ਕੀ ਹੋਇਆ ਪਰ ਮੈਨੂੰ ਪੰਜਵੇਂ ਦਿਨ ਹੀ ਨਜ਼ਾਤ ਮਿਲ ਗਈ । ਸਤਿਗੁਰੂ ਜੀ ਨੂੰ ਕਿੰਨਾ ਕੁਝ ਨੇੜਲਿਆਂ ਦਾ ਸੁਣਨਾ ਪੈਂਦਾ ਹੈ ਅਤੇ ਕਿਹੜੀਆਂ ਤਰਕੀਬਾਂ ਨਾਲ 'ਵਿਚਾਰਿਆਂ' ਨੂੰ ਬਚਾਣਾ ਪੈਂਦਾ ਹੈ – ਇਹ ਕਾਫੀ ਕਠਿਨ ਕਾਰ ਹੈ। ਦੋਵੇਂ ਆਪਣੀਆਂ ਧਿਰਾਂ ਜੁ ਹੋਈਆਂ ।

ਸ੍ਰੀ ਸਤਿਗੁਰੂ ਜੀ ਜਦੋਂ ਵੀ ਆਪਣੇ ਹੈਡਕੁਆਰਟਰ ਦਰਸ਼ਨ ਦਿੰਦੇ, ਦਿਨ ਵਿਚ ਇਕ ਜਾਂ ਦੋ ਵਾਰ ਆਪ ਜੀ ਦੀ ਸੰਗਤ ਜ਼ਰੂਰ ਨਸੀਬ ਹੁੰਦੀ । ਕਦੇ ਕਿਸੇ ਨੂੰ ਵਿਸ਼ੇਸ਼ ਪੱਤਰ ਲਿਖਵਾਣਾ ਹੁੰਦਾ, ਘੋੜ ਦੌੜ ਦੀਆਂ ਪੁਸਤਕਾਂ, ਰਸਾਲਿਆਂ ਵਿਚੋਂ ਕੁਛ ਨੋਟ ਕਰਵਾਣਾ ਹੁੰਦਾ ਜਾਂ ਗਊਆਂ-ਮਹੀਆਂ ਦੇ ਦੁੱਧ, ਚਾਰੇ ਆਦਿ ਦਾ ਲੇਖਾ ਜੋਖਾ ਕਰਨਾ ਹੁੰਦਾ ਤਾਂ ਮੈਨੂੰ ਬੁਲਾਵਾ ਆ ਜਾਂਦਾ। ਆਮ ਕਰਕੇ ਮੈਂ ਸਮੇਂ ਸਿਰ ਹੀ ਪੁੱਜਦਾ, ਪਰ ਜੇ ਕਦੇ ਮੈਂ ਲੇਟ ਹੋ ਜਾਣਾ ਤਾਂ 'ਸ਼ੀਸ਼ੇ ਨਾਲ ਸੰਬੰਧਤ' ਟਕੋਰਵੀਂ ਟਿੱਪਣੀ ਕਰਨੀ । ਸੇਵਾ ਵਿਚ ਉਪੱਸਥਿਤ ਹੋ ਜਾਣ ਤੇ, ਜੇ ਕੋਈ ਹੋਰ ਸੇਵਕ ਹੋਵੇ ਤਾਂ ਉਸਨੂੰ ਕਹਿਕੇ ਚੱਟਾਈ ਜਾਂ ਸਫ਼ ਆਦਿ ਕੋਲ ਵਾਰ ਵਿਛਵਾ ਲੈਣੀ, ਜੇ ਮੌਕੇ ਤੇ ਹੋਰ ਕੋਈ ਨਹੀਂ ਤਾਂ ਮੈਨੂੰ ਵਿਛਾਈ ਲਈ ਵਸਤੂ ਦੱਸ ਦੇਣੀ । ਪ੍ਰਤੀਤ ਹੁੰਦਾ ਕਿ ਸਤਿਗੁਰੂ ਜੀ ਮੇਰੀ ਸਫ਼ਾਈ ਪਸੰਦੀ ਦਾ ਆਪੂੰ ਖ਼ਿਆਲ ਰਖਦੇ ਹਨ ।

### ਕਿਸ ਨੇ ਬਚਾਇਆ ?

ਜਿਸ ਸਾਲ (੧੯੩੯ ਈ:) ਵਰਤਮਾਨ ਸਤਿਗੁਰੂ ਜੀ ਨੂੰ ਚੇਚਕ ਨਿਕਲੀ, ਉਹ ਸਾਲ ਨਾਮਧਾਰੀ ਵਿਦਿਆਲੇ ਦੇ ਵਿਦਿਆਰਥੀਆਂ ਲਈ ਵੀ ਚੇਚਕ ਸਾਲ ਸੀ। ਨਾਮਧਾਰੀ ਚੇਚਕ ਦੇ ਟੀਕੇ ਨਹੀਂ ਲਗਵਾਂਦੇ ਕਿਉਂਕਿ ਇਸ ਵਿਚ ਗਊ ਬਛੜੇ ਦੇ ਲਹੂ ਮਿੱਝ ਨੂੰ ਵਿਗਿਆਨਕ ਵਿਧੀ ਨਾਲ ਤਿਆਰ ਕਰਕੇ, ਸੂਈ ਦੁਆਰਾ ਮਨੁਖਾਂ ਅੰਦਰ ਘੱਲਿਆ ਜਾਂਦਾ ਹੈ ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੀਰ ਤੇ ਏਨੀ ਸ਼ਿੱਦਤ ਨਾਲ ਚੇਚਕ ਦਾ ਵਾਰ ਸੀ ਕਿ ਨਹੁੰ ਜਿੰਨੀ ਥਾਂ ਵੀ ਛਾਲਿਆਂ ਬਗੈਰ ਨਹੀਂ ਸੀ । ਇਹਨਾਂ ਦੇ ਬਿਸਤਰ ਤੇ ਛਾਣੀ ਹੋਈ ਰਾਖ਼ ਬਾਰ ਬਾਰ ਵਿਛਾ ਕੇ ਇਹਨਾਂ ਨੂੰ ਲਿਟਾਇਆ ਜਾਂਦਾ ਸੀ । ਸਭ ਤੋਂ ਪਿਛੋਂ ਜਿਵੇਂ ਮੇਰੀ ਹੀ ਵਾਰੀ ਸੀ ਚੇਚਕ ਨਾਲ ਨਿੱਬੜਣ ਦੀ ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਜਰਾਂ ਵਾਲੇ ਵਲ ਦਾ ਦੌਰਾ ਆਰੰਭ ਕਰਨਾ ਸੀ। ਮੇਰੀ ਸੁੱਧ ਲੈਣ ਆਪ ਜੀ ਮੇਰੀ ਰਿਹਾਇਸ਼ ਤੇ ਪਧਾਰੇ । ਮੇਰੀ ਸਹਾਇਕਾ ਅਤੇ ਸੇਵਕਾ ਮੇਰੀ ਮਾਂ ਹੀ ਸੀ । ਮੇਰੀ ਹਾਲਤ ਦੀ ਨਜ਼ਾਕਤ ਨੂੰ ਵੇਖ ਆਪ ਜੀ ਨੇ ਮੇਰੇ ਜੀਵਨ ਦੀ ਆਸ ਨਾਂਹ-ਨਾਂਹ ਕਰਦਿਆਂ ਵੀ ਲਾਹ ਦਿਤੀ। ਪਾਸ ਖਲੋਤੇ ਸਤਿਗੁਰੂ ਜੀ ਦੇ ਹਸਤ ਕੰਵਲ ਨੂੰ ਪਕੜ ਕੇ ਮੈਂ, ਛਾਲੋ ਛਾਲੀ ਹੋਈ ਪਈ ਛਾਤੀ ਉਤੇ ਲਾ ਘੁੱਟਣਾ ਚਾਹਿਆ । ਮੈਨੂੰ ਸੌ ਤੰਦੂਰਾਂ ਦੀ ਅੱਗ ਜਿੰਨੀ ਗਰਮੀ ਸੀ । ਦੀਨ ਦਿਆਲ ਮੇਰੀ ਜੀਵਨੀ ਨੂੰ ਸਿਮਟਦਿਆਂ ਵੇਖ ਦ੍ਰਵ ਉਠੇ । ਕਹਿਓ ਨੇ : ਕੁਛ ਜ਼ਰੂਰਤ ਹੈ ? ਜੀਅ ਕੁਛ ਖਾਣ ਨੂੰ ਮੰਗਦਾ ਹੈ ? ਸਿਹਤ ਲਈ ਅਸਲੋਂ ਹਾਨੀਕਾਰਕ ਵਸਤੂ ਮੈਂ ਮੰਗ ਲਈ : ਸੰਤਰਾ ਮੰਗਵਾ ਦਿਓ, ਬਸ ਸੰਤਰਾ ।

ਸਤਿਗੁਰੂ ਜੀ ਨੇ ਕਿਸੇ ਹੱਥ ਦੋ ਫਾੜੀਆਂ ਸੰਤਰੇ ਦੀਆਂ ਭੇਜੀਆਂ । ਮੈਂ ਦੋਵੇਂ ਹੀ ਬੜੀ ਤਸੱਲੀ ਅਤੇ ਭਾਵਨਾ ਨਾਲ, ਪ੍ਰਸ਼ਾਦ ਸਮਝ ਛਕੀਆਂ ਅਤੇ ਮੌਤ ਨਾਲ ਚਾਰ ਗੱਲਾਂ ਕਰਕੇ ਵੀ ਮੈਂ ਮੁੜ ਆਇਆ !

### ਬਾਦਸ਼ਾਹਤਾਂ !

ਮੇਰੇ ਅੰਤਹਸਤਲ ਵਿਚ ਕਿਤੇ ਕੋੜਕੁਪਣ ਵੀ ਹੈ ਜੁ ਮੇਰੀਆਂ ਸਾਰੀਆਂ ਸਿਆਣਪਾਂ ਦੇ ਬਾਵਜੂਦ ਸਤਹ ਤੇ ਆ ਜਾਂਦਾ ਹੈ । ਮੇਰੇ ਵਿਚ ਆਈਆਂ ਕੁਛ ਬੌਧਿਕ ਤਬਦੀਲੀਆਂ, ਮੇਰੇ ਅੰਦਰਲੇ ਕੋੜਕੂ ਨਾਲ ਮਿਲ ਕੇ ਐਸਾ ਰਸਤਾ ਤਿਆਰ ਕਰ ਲਿਆ ਜੁ ਮੈਨੂੰ ਆਪਣੇ ਪ੍ਰਾਣ ਨਾਥ ਤੋਂ ਦੂਰ ਲੈ ਗਿਆ । ਇਕ ਘੜੀ ਦੇ ਵਿਛੋੜੇ ਨੂੰ ਕਲਿਜੁਗ ਮਿਥਣ ਵਾਲੇ ਕਵੀ ਨੂੰ ਬਾਰਾਂ ਵਰ੍ਹੇ ਲਗ ਗਏ ਪੁਨਰ ਮਿਲਣ ਲਈ । ਗੁਰੂ ਨਾਨਕ ਦੇ ਤਖ਼ਤ ਤੇ ਵਿਰਾਜਮਾਨ ਸਤਿਗੁਰੂ ਦਾ ਇਹ ਵਿਛੋੜਾ ਵੀ ਜਲਦੀ ਨਿਕਟਤਾ ਦੀ ਤਾਂਘ ਵਿਚੋਂ ਪੈਦਾ ਹੋਇਆ ਸੀ । ੧੯੫੭ ਵਿਚ ਜਦੋਂ ਮੇਰੇ ਚਿਰ ਵਿਛੋਹ ਦੇ ਦਿਨ ਮੁੱਕੇ ਸਤਿਗੁਰੂ ਜੀ ਨੇ, ਮੇਰੀਆਂ ਖ਼ੁਨਾਮੀਆਂ ਦੇ ਬਾਵਜੂਦ ਮੈਨੂੰ ਸਮੂਲਚੇ ਨੂੰ ਸਵੀਕਾਰਿਆ ਲਾਲਚ ਦੀਆਂ ਨਹੀਂ, ਮੋਹ ਦੀਆਂ ਤੰਦਾਂ ਦੀ ਏਨੀ ਤਕੜੀ ਫੌਜ ਨੂੰ ਮੇਰੇ ਮਗਰ ਲਾ ਦਿਤਾ ਕਿ ਮੇਰਾ ਸਵੈ ਸਹਿਜੇ ਸਹਿਜੇ ਉਹਨਾਂ ਦੇ



Sri Satguru Jagjit Singh Ji eLibrary NamdhariElibrary@gmail.com

ਸਨੇਹ ਵਿਚ ਖੁਰ ਗਿਆ। ਸਤਿਗੁਰੂ ਜੀ ਦੀ ਮੁੜ ਪ੍ਰਾਪਤੀ ਤੇ ਮੈਨੂੰ ਬੜਾ ਸੰਤੋਖ ਹੋਇਆ।

ਇਸ ਘੜੀ ਮੈਂ ਸੰਤ ਬਾਵਾ ਸਿੰਘ ਮਾਨਪੁਰੀ ਪ੍ਰਤੀ ਵੀ ਕ੍ਰਿਤਗੱਤਾ ਪਰਗਟ ਕਰ ਲਵਾਂ ਜਿਸਨੇ ਬਾਰਾਂ ਸਾਲਾਂ ਪਿਛੋਂ ਆਪਣੇ ਸਤਿਗੁਰੂ ਨਾਲ ਏਕਾਕਾਰ ਕਰਵਾਇਆ।

ਇਹ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਦੇ ਦੇਹ ਅਵਸਾਨ ਤੋਂ ਢਾਈ ਸਾਲ ਪਹਿਲਾਂ ਦਾ ਹੈ। ਸਤਿਗੁਰੂ ਜੀ ਨੇ 'ਸਤਿਜੁਗ' ਦਾ ਦੋਬਾਰਾ ਸੰਪਾਦਕ ਬਣਾਨ ਸਮੇਂ ਮੈਨੂੰ ਪਿਤਰੀ ਮੋਹ ਭਰਿਆ ਬਚਨ ਕੀਤਾ: ਤੂੰ ਮੇਰਾ ਬੱਚਾ ਸੈਂ, ਏਨਾ ਚਿਰ ਏਨੀ ਦੂਰ ਰਿਹਾ? ਮੈਂ ਅਨੇਕਾਂ ਨੂੰ ਬਾਦਸ਼ਾਹ ਬਣਾ ਦਿਤਾ ਹੈ! ਤੈਨੂੰ ਵੀ ਬਾਦਸ਼ਾਹ ਬਣਾ ਦੇਣਾ ਸੀ। ਮੇਰਾ ਸਨੱਮਰ ਉੱਤਰ ਸੀ: ਸੱਚੇ ਪਾਤਸ਼ਾਹ, ਮੈਨੂੰ ਵੀ ਆਪ ਜੀ ਨੇ ਦਿਲ ਦੀ ਬਾਦਸ਼ਾਹੀ ਬਖਸ਼ੀ ਹੋਈ ਹੈ, ਮੈਂ ਕਦੇ ਕਿਸੇ ਦੀ ਅਧੀਨਗੀ ਨਹੀਂ ਸਵੀਕਾਰੀ। ਇਹ ਆਪ ਜੀ ਦੀ ਹੀ ਕਿਰਪਾ ਹੈ ਕਿ ਬੰਦਾ ਕਿਸੇ ਦਾ ਮਾਨਸਿਕ ਗੁਲਾਮ ਨਾ ਹੋਵੇ।

ਸਤਿਗੁਰੂ ਜੀ ਪ੍ਰਸੰਨ ਹੋਏ ਅਤੇ ਉਨ੍ਹਾਂ ਮੈਨੂੰ ਹਿਰਦਿਓਂ ਆਪਣੀ ਬਾਦਸ਼ਾਹਤ ਵਿਚ ਲੈ ਲਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪਿਆਰੀਆਂ ਯਾਦਾਂ ਵਿਚੋਂ ਇਹ ਘਟਨਾ ਵੀ ਉਭਰ ਕੇ ਸਾਹਮਣੇ ਆ ਗਈ ਹੈ। 'ਸਤਿਜੁਗ' ਦੀ ਸੰਪਾਦਕੀ ਬਖਸ਼ੀ ਗਈ ਤਾਂ ਮੇਰਾ ਭੇਜਾ ਇਕ ਦਮ ਖਾਲੀ ਖਾਲੀ ਸੀ। ਲਗ ਭਗ ੧੫ ਸਾਲ ਤੋਂ ਮੈਨੂੰ ਲਿਖਣ ਦਾ ਕੋਈ ਅਭਿਆਸ ਨਹੀਂ ਸੀ ਅਤੇ ਸਿਆਸੀ ਮਾਹੌਲ ਵਿਚ ਰਹਿੰਦੇ ਹੋਣ ਕਾਰਨ ਗੁਰੂ ਸਿਖੀ ਵਿਚ ਪ੍ਰਚਲਿਤ ਸਤਿਕਾਰ ਤੋਂ ਵੀ ਮਹਿਰੂਮ ਹੋ ਗਿਆ ਸਾਂ। ਮੈਨੂੰ ਡਰ ਸੀ ਮੈਂ ਵਾਰਤਾਵਾਂ, ਘਟਨਾਵਾਂ ਅਤੇ 'ਸਤਿਜੁਗ' ਲਈ ਲੁੜੀਂਦੇ ਵਿਚਾਰਾਂ ਨੂੰ ਠੀਕ ਤਰ੍ਹਾਂ ਪੇਸ਼ ਵੀ ਕਰ ਸਕਾਂਗਾ ਕਿ ਨਹੀਂ। ਪਰ ਸਤਿਗੁਰੂ ਜੀ ਨੂੰ ਇਕ ਗੱਲ ਦਾ ਯਕੀਨ ਸੀ ਕਿ ਕਵੀ ਆਪਣਾ ਕੰਮ ਈਮਾਨਦਾਰੀ ਨਾਲ ਕਰੇਗਾ।

## ਗੁਰੂ, ਸਤਿਗੁਰੂ

ਸਤਿਗੁਰੂ ਜੀ ਨੇ ਮੈਨੂੰ ਇਕ 'ਰਾਮਕਵੱਚ' ਬਖਸ਼ਿਆ: ਤੂੰ ਜੋ ਵੀ ਲਿਖੇਂ, ਜੇ ਮੈਂ ਕੋਲ ਨਾ ਹੋਵਾਂ, ਤਾਂ ਦਰੋਗਾ ਦੁੱਮਣ ਸਿੰਘ ਨੂੰ ਵਖਾ-ਸੁਣਾ ਲਵੀਂ।

ਇਹ ਬੰਦਾ ਘੋੜਿਆਂ ਦਾ ਵਿਸ਼ਵਸਤ ਮੁਖੀ ਸੀ। ਲੇਖਕਾਂ ਜਾਂ ਸਾਹਿਤ ਨਾਲ ਇਹਦਾ ਦੂਰ ਦਾ ਵੀ ਵਾਸਤਾ ਨਹੀਂ ਸੀ। ਪਰ, ਜ਼ਰੂਰ ਹੀ ਇਹ ਨਾਮਧਾਰੀਆਂ ਦੇ ਲਾਭ ਹਾਣ ਨੂੰ ਪਛਾਣਦਾ ਹੋਵੇਗਾ।

ਸਬੱਬ ਅਜਿਹਾ ਬਣਿਆ ਕਿ ਮੈਨੂੰ ਅਜੇ ਕੁਛ ਸਮਾਂ ਹੀ ਕੰਮ ਕਰਦਿਆਂ ਹੋਇਆ ਸੀ, ਭਾਈ ਘਸੀਟਾ ਸਿੰਘ ਹਾਰਨੀਆਂ ਦੇ ਕਤਲ ਕੇਸ ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਘਸੀਟ ਲਿਆ ਗਿਆ। ਮੈਂ ਪੰਜਾਬ ਦੀ ਕੈਰੋਂ ਸਰਕਾਰ ਦੇ ਖ਼ਿਲਾਫ਼ ਸੰਤੁਲਿਤ ਪਰ ਰੋਹ ਭਰੇ ਸੰਪਾਦਕੀ ਲਿਖੇ। ਜਿਵੇਂ ਸਤਿਗੁਰੂ ਜੀ ਪਹਿਲਾਂ ਹੀ ਜਾਣਦੇ ਸਨ, ਮੇਰੇ ਕਲਮ ਗੁਰੂ ਸ੍ਰੀਮਾਨ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਇਕ ਲੰਮੀ ਚਿਠੀ ਸਤਿਗੁਰੂ ਜੀ ਦੀ ਸੇਵਾ ਵਿਚ ਲਿਖੀ: ਇਕ ਕਮਿਊ-ਨਿਸਟ ਨੂੰ ਤੁਸਾਂ 'ਸਤਿਜੁਗ' ਦਾ ਸੰਪਾਦਕ ਬਣਾ ਦਿਤਾ ਹੈ। ਮਹਾਰਾਜ ਬੀਰ ਸਿੰਘ ਜੀ ਇਹਦੀਆਂ ਲਿਖਤਾਂ ਕਰਕੇ ਹੀ ਜੇਲ ਬੰਦ ਕੀਤੇ ਗਏ ਹਨ।

ਕਿੰਨੀ ਦਿਲਚਸਪ ਗੱਲ ਸੀ, ਇਹੋ ਸੰਤ ਚਕਰਵਰਤੀ ਜੀ ਚਾਰ ਮਹੀਨੇ ਪਹਿਲਾਂ ਦਿੱਲੀ ਵਿਖੇ ਮਿਲੇ, ਮੈਨੂੰ 'ਸਤਿਜੁਗ' ਦੀ ਸੰਪਾਦਕੀ, ਸਤਿਗੁਰਾਂ ਨੂੰ ਅਰਜ਼ ਕਰਕੇ ਦਿਵਾਣ ਵਾਲੇ ਸਨ। ਸਤਿਗੁਰੂ ਜੀ ਨੇ ਮੈਨੂੰ ਮੇਰੇ ਗੁਰੂ ਜੀ ਦਾ ਪੱਤਰ ਵਿਖਾ ਦਿਤਾ। ਚਿੱਠੀ ਦਾ ਲੱਬੋਲਬਾਬ ਜਾਣ ਮੈਨੂੰ ਸਤਿਗੁਰੂ ਜੀ ਦੇ ਉਸ ਕਥਨ ਦੀ ਪੁਸ਼ਟੀ ਹੋ ਆਈ ਕਿ ਮੈਂ ਆਪਣੀ ਹਰ ਲਿਖਤ ਵਖਾ ਲਿਆ ਕਰਾਂ। ਉਹਨਾਂ ਦਾ ਕਹਿਣਾ ਸੀ: ਇਸ ਨਾਲ ਤੇਰੇ ਸਿਰ ਕੋਈ ਜ਼ਿਮੇਵਾਰੀ ਨਹੀਂ ਆਵੇਗੀ।

ਸਤਿਗੁਰਾਂ ਨੂੰ ਅਜਿਹੇ ਇਕ ਦੋ ਪੱਤਰ ਹੋਰ ਵੀ ਆਏ ਅਤੇ ਉਨ੍ਹਾਂ ਦੀ ਸੰਭਾਲ ਮੇਰੇ ਦੁਆਰਾ ਹੀ ਹੁੰਦੀ ਰਹੀ, ਸਤਿਗੁਰੂ ਜੀ ਨੂੰ ਮੈਂ ਸਭ ਤਰ੍ਹਾਂ ਪਸੰਦ ਸਾਂ।

ਇਕ ਜਤਨ ਹੋਰ ਵੀ, ਇਕ ਤਕੜੇ ਮਹਾਨੁਭਾਵ ਨੇ ਨੰਗੇ ਖ਼ਤ ਵਿਚ ਮੈਨੂੰ 'ਆਪਣਾ ਬੰਦਾ' ਬਣਾ ਕੇ ਕੀਤਾ ਪਰ ਸੱਚੇ ਪਾਤਸ਼ਾਹ ਅਜਿਹੇ ਸਭ ਪੱਤਰਕਾਰਾਂ ਨੂੰ ਜਾਣਦੇ ਸਨ।

ਮੇਰੇ ਅੰਦਰ ਨਾ ਕੋਈ ਲੇਖਕਾਂ ਵਾਲੀ ਗੱਲ ਸੀ, ਨਾ ਸ਼ਾਇਰਾਂ ਵਾਲੀ, ਇਕ ਸਾਧਾਰਣ ਪਰਵਾਰ ਵਿਚ ਸੁਖ ਸ਼ਾਂਤੀ ਨਾਲ ਜੀਉਣਾ ਮੇਰਾ ਮਨੋਰਥ ਸੀ। ਏਦੂੰ ਵੱਧ ਮੇਰੀ ਕੋਈ ਇੱਛਾ-ਅਕਾਂਖਿਆ ਨਹੀਂ ਸੀ। ਸੁਤੰਤਰਤਾ ਦੇ ਸਮੇਂ ਤੋਂ ਪਹਿਲਾਂ ਦੇ ਲੇਖਕਾਂ ਅਤੇ ਕਵੀਆਂ ਦੇ ਰੋਣ ਪੜ੍ਹ ਪੜ੍ਹ ਮੈਂ ਰੱਜ ਲਿਆ ਸੀ। ਕਿਸੇ ਨੂੰ ਜਿਉਣ ਯੋਗ ਗੁਜ਼ਾਰਾ ਨਹੀਂ ਸੀ ਮਿਲ ਰਿਹਾ, ਕੋਈ ਦਾਇਮੀ ਮਰਜ਼ ਦਾ ਸ਼ਿਕਾਰ ਸੀ, ਉਹਨੂੰ ਦਵਾਦਾਰੂ ਜੋਗੇ ਪੈਸੇ ਨਹੀਂ ਸੀ ਮਿਲੇ। 'ਸਰਸਵਤੀ', 'ਮਾਧੁਰੀ' ਅਤੇ 'ਵਿਸ਼ਾਲ ਭਾਰਤ' ਆਦਿ ਮਾਸਿਕ ਪੱਤਰਾਂ



Sri Satguru Jagjit Singh Ji eLibrary NamdhariElibrary@gmail.com

ਵਿਚ ਕਲਮਕਾਰਾਂ ਦੀ ਹਾਲਤ ਪੜ੍ਹ-ਪੜ੍ਹ ਮੈਂ ਕਲਮ ਤੋਂ ਦੂਰ ਹੀ ਰਹਿਣਾ ਚਾਹੁੰਦਾ ਸਾਂ। ਪਰੰਤੂ ਗੁਰੂ ਕੀਆਂ ਨਜ਼ਰਾਂ ਵਿਚ ਮੈਂ ਬਚਪਨ ਤੋਂ ਹੀ ਲੇਖਕ ਸਾਂ। ਉਹਨਾਂ ਮੈਨੂੰ ਪਲੇਟ ਫਾਰਮ ਦੇ ਦਿਤਾ ਸੀ।

ਪਤਾ ਨਹੀਂ ਕਿਵੇਂ, ਪਰ ਮੇਰੀ ਸੰਪਾਦਕੀ ਸਮੇਂ 'ਸਤਿਜੁਗ' ਦੇ ਪਾਠਕ ਵੀ ਸੰਤੁਸ਼ਟ ਸਨ ਅਤੇ ਸਤਿਗੁਰੂ ਜੀ ਵੀ ਪੂਰੀ ਤਰ੍ਹਾਂ ਪ੍ਰਸੰਨ ਸਨ।

## ਸਾ ਧਰਤਿ ਭਈ ਹਰਿਆਵਲੀ

ਇਕ ਦਿਨ ਆਪਣੇ ਪਿੰਡ ਪੰਜਾਵਿਓਂ (ਜ਼ਿਲਾ ਫੀਰੋਜ਼-ਪੁਰ ਹੁਣ ਫਰੀਦਕੋਟ), ਜੀਵਨ ਨਗਰ ਜਾਣ ਲਈ, ਸਰਸੇ ਨੂੰ ਆਉਂਦਾ, ਬਸ ਦੀ ਮੂਹਰਲੀ ਸੀਟ ਤੇ ਬੈਠਾ ਕਸੂਤੇ ਡਰਾਈਵਰ ਦਾ ਮੂੰਹ ਨਿਹਾਰ ਰਿਹਾ ਸਾਂ, ਜਿਹੜਾ ੧੦ ਮਿੰਟ ਵੀ ਸਿੱਧੀ ਸਪਾਟ ਗੱਡੀ ਨਹੀਂ ਸੀ ਚਲਾ ਰਿਹਾ। ਕਦੇ ਖੱਬੇ ਕਿਨਾਰੇ ਦੇ ਟਿੱਬਿਆਂ ਤੇ ਜਾ ਚੜ੍ਹਦਾ, ਕਦੇ ਸੱਜੇ ਨੂੰ ਪਾਸਾ ਮਾਰ ਜਾਂਦਾ। ਉਸ ਨੇ ਪੀਤੀ ਹੋਈ ਸੀ ਜਾਂ ਉੱਕਾ ਅਨਾੜੀ ਸੀ। ਸਭ ਸਵਾਰੀਆਂ ਪਰੇਸ਼ਾਨ ਸਨ। ਅਜਿਹੇ ਬੇਯਕੀਨੇ ਸਮੇਂ ਮੈਨੂੰ ਪਹਿਲੀ ਰੁਬਾਈ ਉੱਤਰੀ। ਲਗ ਭਗ ੧੮ ਸਾਲ ਦੇ ਅੰਤਰਾਲ ਮਗਰੋਂ। ਸ਼ਬਦ ਸਨ :

ਸਾਕੀ ਦੀ ਨਹੀਂ ਲੋੜ ਅਸਾਨੂੰ, ਨਾ ਚਾਹੀਏ ਮੈਂ ਖ਼ਾਨਾ
ਸਾਨੂੰ ਤੇਰੇ ਦਰਸ਼ਨ ਚੋਂ ਮਿਲਦੈ ਮਦ ਸ਼ਾਹਾਨਾ।
ਇਕ ਵੇਰਾਂ ਜਦ ਭਰ ਕੇ ਨਜ਼ਰਾਂ ਤੂੰ ਸਾਡੇ ਵਲ ਤੱਕੇਂ,
ਰੋਮ ਰੋਮ ਵਿਚ ਖੁਸ਼ੀਆਂ ਸਰਸਣ ਮਨ ਹੋਵੇ ਮਸਤਾਨਾ।

ਕਿਹੜੇ ਸਮੇਂ ਵਿਚ ਮਨ ਦੀ ਇਕਾਗਰਤਾ ! ਸ਼ਬਦਾਂ ਦਾ ਵਹਾਉ, ਭਾਵ ਦੀ ਗਹਨਤਾ !

ਇਕ ਰੁਬਾਈ ਨੇ ਹੋਰ ਨਿਕਾਸ ਪਾ ਲਿਆ। ਰਚਨਾ ਸਾਰੀ ਸਹਿਜ ਸੁਭਾਵੀ ਸੀ। ਇਕ ਸ਼ਬਦ ਨੂੰ ਵੀ ਏਧਰ ਓਧਰ ਨਹੀਂ ਕਰਨਾ ਪਿਆ। ਦੂਜੀ ਆਮਦ ਨੂੰ ਨੋਟ ਕਰਕੇ ਮੈਂ ਆਪਣੇ ਆਪ ਨੂੰ ਰੋਕ ਲਿਆ : ਕਵੀ ਨਹੀਂ ਬਣਨਾ। ਰੁਬਾਈ ਇਹ ਸੀ :

ਤੁਧੁ ਅਖੀਆਂ ਵਿਚ ਤੱਕਿਆਂ,
ਸੁਹਣੇ, ਸੁਆਦ ਸੁਆਦ ਹੋ ਜਾਈਏ।
ਯੁਗ ਯੁਗਾਂਤਰਾਂ ਦੀ ਅਰਾਧਨਾ,
ਇਕ ਪਲ-ਛਿਨ ਵਿਚ ਪਾਈਏ।
ਭੁਹ ਤੇਰੀ ਸਵਰਗਾਂ ਦੀ ਦਾਤੀ,
ਪਰ, ਸਵਰਗ ਨਾ ਲੋੜ ਅਸਾਡੀ।
ਚਰਨ ਕਮਲ ਦੀ ਮਉਜ 'ਚ ਰਹਿਕੇ,
ਸਦਾ ਅਨੰਦ ਉਠਾਈਏ।

ਮੇਰੇ ਅੰਦਰ ਇਕ ਕੁਤ ਕੁਤਾਰੀਆਂ ਦਾ ਮਾਹੌਲ ਤਾਰੀ ਹੋ ਗਿਆ। ਜੀਵਨ ਨਗਰ ਗਿਆਂ ਸਤਿਗੁਰਾਂ ਦੇ ਦਰਸ਼ਨ ਹੋਏ। ਇਕਾਂਤ ਹੀ ਸੀ। ਮੈਂ ਉਪ੍ਰੋਕਤ ਦੋਵੇਂ ਰੁਬਾਈਆਂ ਸੁਣਾ ਕੇ ਆਖਿਆ : ਸੱਚੇ ਪਾਤਸ਼ਾਹ, ਪਿਆਰ ਪਿਆਰ ਦੀਆਂ ਗੱਲਾਂ ਕਰਦਾ ਰਹਿੰਦਾ ਹਾਂ ਪਰ ਪਿਆਰ ਦਾ ਅਨੁਭਵ ਕੋਈ ਨਹੀਂ।

ਅਤੇ ਫਿਰ, ਜੋ ਕੁਝ ਮੈਂ ਵੇਖਿਆ ਉਹ ਆਕਾਸ਼ ਦਾ ਜ਼ਮੀਨ ਉਤੇ ਉਤਰ ਆਉਣਾ ਸੀ। ਚਚਾਲ ਕੋਠੀ ਦੇ ਦੱਖਣੀ ਕਮਰੇ ਵਿਚ ਦਰਾਂ ਵਲ ਕੰਵਲ ਮੁਖ ਕਰੀ ਸਤਿਗੁਰੂ ਜੀ ਨੇ ਹੱਥ ਅਸਮਾਨ ਵਲ ਤਕਿਆ ਅਤੇ ਬਖਸ਼ਿਸ਼ ਕੀਤੀ : ਅੱਛਾ, ਕਵੀ ਸਤਿਗੁਰੂ ਤੈਨੂੰ ਪਿਆਰ ਦੀ ਦਾਤ ਵੀ ਬਖ਼ਸ਼ਣ।

ਅਤੇ ਅੱਜ ਜਦੋਂ ਮੈਂ 'ਸਿਮਰਨ' ਦੀਆਂ ਰੁਬਾਈਆਂ ਨੂੰ ਵਾਚਦਾ ਹਾਂ ਤਾਂ ਸਤਿਗੁਰੂ ਦੇ ਪਿਆਰ ਬਿਨਾ ਮੈਨੂੰ ਹੋਰ ਕੁਛ ਨਹੀਂ ਲਭਦਾ। ਫੇਰ ਉਸ ਦੀ ਕਿਰਪਾ ਦੀ ਉਦਾਰਤਾ ਦਾ ਇਹ ਕ੍ਰਿਸ਼ਮਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਕਸੁਰਤਾ, ਇਕਰਸਤਾ ਅਤੇ ਸਨੇਹ ਵੀ ਵਾਧਿਆਂ ਉਤੇ ਹੈ।

## ਵਿਹਾਰ ਸ਼ੁਧੀ ਮੇਰਾ ਆਦਰਸ਼

ਭਾਵੇਂ ਮੈਂ ਕਿਸੇ ਵੀ ਸਿਆਸੀ ਗੁੱਟ ਜਾਂ ਵਿਚਾਰਾਂ ਨਾਲ ਸੰਬੰਧਤ ਰਿਹਾ ਹਾਂ ਮੇਰੇ ਆਦਰਸ਼ ਪੁਰਸ਼ ਸਦਾ ਸਤਿਗੁਰੂ ਹੀ ਰਹੇ ਹਨ। ਇਨ੍ਹਾਂ ਸੰਸਕਾਰਾਂ ਨੇ ਹੀ ਟੁੱਟੇ ਨੂੰ ਗੰਢ ਲਿਆ। ਪਿਛਲੇ ਚੌਥੇ ਅਤੇ ਦੂਜੇ ਸ਼ਬਦਾਂ ਨੂੰ ਲਿਖਦਿਆਂ ਇਕ ਹੋਰ ਸਮਾਂ ਯਾਦ ਆ ਗਿਆ।

ਨਕੋੜੇ (ਸਰਸਾ) ਵਿਚ ਇਕ ਦੀਵਾਨ। ਮੈਂ ਵੀ ਉਠਕੇ ਕੁਛ ਮਨੋਭਾਵ ਵਿਅਕਤ ਕੀਤੇ। ਗੱਲ ਸੁਹਣੀ ਬਣ ਗਈ। 'ਜੱਸ ਜੀਵਨ' ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਬੋਲੇ : ਗਾਂਢਾ ਤਾਂ ਗਾਂਢਾ ਹੀ ਹੁੰਦਾ ਹੈ। ਲੱਗਿਆ ਦਿਸਦਾ ਰਹਿੰਦਾ ਹੈ। ਸੱਚੇ ਪਾਤਸ਼ਾਹ ਜੀ ਨੇ ਸਪਸ਼ਟ ਕੀਤਾ : ਠੀਕ ਗਾਂਢਾ ਲਗਾ ਹੋਵੇ ਤਾਂ ਕਦੇ ਨਹੀਂ ਟੁੱਟਦਾ। ਸਾਬਤ ਥਾਂ ਟੁੱਟ ਜਾਂਦੀ ਹੈ। ਕਿੰਨੀ ਕਿਰਪਾ ਸੀ, ਮੈਂ ਸ਼ਾਇਦ ਕੋਈ ਉੱਤਰ ਵੀ ਬਣਾ ਨਾ ਪਾਂਦਾ।

ਜਵਾਨੀ ਵੇਲੇ ਤਕ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਹੁਤ ਕੁਛ ਗ੍ਰਹਿਣ ਕੀਤਾ। ਤਦ ਉਪਰੰਤ, ਜਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਨਸ਼ੀਨ ਹੋਏ ਇਹਨਾਂ ਦੀ ਬਿਅੰਤਤਾ ਵਿਚ ਵਿਚਰਣ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਰਾਮ ਸਿੰਘ ਜੀ ਦੇ



Sri Satguru Jagjit Singh Ji eLibrary NamdhariElibrary@gmail.com

ਹੁਕਮ ਨਾਮਿਆਂ ਵਿਚੋਂ ਇਹ ਦੁਹਰਾਉਂਦੇ ਹੁੰਦੇ ਸਨ : ਜਿਨ੍ਹਾਂ ਦਾ ਵਿਹਾਰ ਸ਼ੁਧ ਹੈ, ਉਨ੍ਹਾਂ ਦਾ ਪਰਮਾਰਥ ਵੀ ਸ਼ੁਧ ਹੁੰਦਾ ਹੈ। ਮੈਂ ਇਸ ਵਿਚਾਰ ਨੂੰ ਹਿਰਦੇ ਵਸਾਅ, ਵਿਹਾਰ ਸ਼ੁਧੀ ਰੱਖ ਅਨੰਦ ਲੁਟਿਆ ਹੈ। ਵਿਹਾਰ ਸ਼ੁਧ ਆਚਰਣ ਵਾਲੇ ਦੀ, ਐਉਂ ਲਗਦਾ ਹੈ, ਜਿਵੇਂ ਸਹਾਇਤਾ ਹੁੰਦੀ ਹੀ ਰਹਿੰਦੀ ਹੈ।

ਜਦੋਂ ਮੈਂ ਆਪਣੀ ਆਰਥਿਕ ਗਰੀਬੀ ਵਲ ਝਾਤ ਮਾਰਦਾ ਹਾਂ, ਸੱਤ ਬੱਚਿਆਂ, ਜਿਨ੍ਹਾਂ ਵਿਚੋਂ ਪੰਜ ਲੜਕੀਆਂ ਹੀ ਹਨ, ਦੇ ਪਿਤਾ ਹੋਣ ਨੂੰ ਨੋਟ ਕਰਦਾ ਹਾਂ ਅਤੇ ਆਪਣਾ ਸਹਿਜ ਸੁਖੈਨ ਜੀਵਨ ਪੜਚੋਲਦਾ ਹਾਂ ਤਾਂ ਸਤਿਗੁਰ ਦੀ ਮਿਹਰ ਪ੍ਰਤੀ ਕ੍ਰਿਤਗਤਾ ਦੀਆਂ ਲਹਿਰਾਂ ਉਠਣ ਲਗਦੀਆਂ ਹਨ। ਪਾਕਿਸਤਾਨ ਵਿਚ ਸਭ ਕੁਛ ਗਵਾ ਕੇ ਆਇਆਂ ਵੀ ਦੁਖ-ਤਕਲੀਫ਼ ਨਾਲ ਕਦੇ ਵਾਹ ਨਹੀਂ ਪਿਆ। ਜਾਂ ਕਹਿ ਲਉ ਕਦੇ ਵਿਆਪੀ ਨਹੀਂ। ਜੇ ਉਮਾਹ ਉਤਸ਼ਾਹ ਭਰਿਆ ਜੀਵਨ ਨਾ ਜਿਉ ਰਿਹਾ ਹੁੰਦਾ ਤਾਂ ਸੌ ਸਾਲ ਜਿਉਂਦੇ ਰਹਿਣ ਦੀ ਕਾਮਨਾ ਹੀ ਕਿਉਂ ਕਰਦਾ।

ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ।
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣ ਹਾਰੁ।

## ਆਚਰਣ ਦੀ ਸ਼ੁਧਤਾ

੧੯੫੭ ਤੋਂ ੧੯੫੯ ਈ:, ਜਦ ਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੇਹ-ਅਵਸਾਨ ਨਹੀਂ ਹੋਇਆ ਮੈਨੂੰ ਆਪ ਜੀ ਨੇ ਵੱਧ ਤੋਂ ਵੱਧ ਨੇੜਤਾ ਦਾ ਮਾਣ ਬਖ਼ਸ਼ਿਆ। ਇਸ ਸਮੇਂ ਦੇ ਕਦੇ ਕਦੇ ਦੇ ਬਚਨ ਮੇਰੀ ਲਿਖਤੀ ਸੰਭਾਲ ਵਿਚ ਆ ਗਏ। ਉਸ ਵੇਲੇ ਦਾ ਸਮੁਚਾ ਵਾਤਾਵਰਣ 'ਬੀਤੇ ਦੀਆਂ ਪੈੜਾਂ' ਖੰਡ ੧ ਵਿਚ ਤਾਰੀਖ਼ਵਾਰ ਵਿਦਮਾਨ ਹੈ। ਨੋਟ ਭਾਵੇਂ ਟੁੱਟੀਆਂ ਤਾਰੀਖਾਂ ਦੇ ਹੀ ਹਨ ਪਰ ਹਾਲਾਤ ਦੀ ਤਸਵੀਰ ਅੱਖਾਂ ਅਗੇ ਬਣੀ ਹੀ ਰਹਿੰਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਧਰਮ ਦੀਆਂ ਬਾਰੀਕੀਆਂ ਨਾਲ ਆਚਰਣ ਕਰਦੇ ਸਨ। ਨਾ ਉਹ ਕੱਟੜ ਸਨ ਅਤੇ ਨਾ ਉਹ ਨਾ-ਕੱਟੜ ਸਨ। ਨਿਜੀ ਨੇਮਾਂ ਅਤੇ ਸਮਾਜਕ ਮਰਿਆਦਾ ਲਈ ਉਹ ਕੱਟੜ ਸਨ ਪਰ ਹੋਰ ਸਿਖ, ਹਿੰਦੂ, ਮੁਸਲਿਮ, ਈਸਾਈ, ਅਰਥਾਤ ਅੰਨ-ਧਰਮੀਆਂ ਲਈ ਪੂਰਣ ਸੁਹਿਰਦ ਸਨ। ਸਾਰਾ ਸੰਸਾਰ ਹੀ ਉਹਨਾਂ ਦਾ ਸੀ ਅਤੇ ਕੋਈ ਵੀ ਉਹਨਾਂ ਦਾ ਨਹੀਂ ਸੀ। ਉਹ ਸਦਾ ਹੀ ਅੰਦਰੂਨੀ ਮਸਤੀ ਵਿਚ ਝੂਮੇ। ਸਿਮਰਨ ਤੇ ਟੇਕ ਰਖ ਉਹ ਸੁਕਾਰਜਾਂ ਲਈ ਰਾਤ ਦਿਨ ਵਿਚਰੇ। ਕੋਲ ਹੁੰਦੇ ਵਿਚ ਵੱਧ ਤੋਂ ਵੱਧ ਉਦਾਰ ਰਹੇ, ਪਰ ਸੰਜਮ ਦਾ ਲੜ ਉਹਨਾਂ ਕਦੇ ਨਹੀਂ ਛਡਿਆ। ਸੁਣੀ ਸੁਣਾਈ ਤੇ ਕਦੇ ਵਿਸ਼ਵਾਸ ਨਹੀਂ ਕੀਤਾ, ਆਪਣੇ ਅਨੁਭਵ ਦੇ ਸਿੱਖੇ ਤੋਂ ਕਦੇ ਥਿੜਕੇ ਨਹੀਂ। ਉਹਨਾਂ ਦੇ ਪਿਆਰ ਦਾ ਕਲਾਵਾ ਹਰ ਪ੍ਰਕਾਰ ਦੇ ਮਨੁਖਾਂ ਤੋਂ ਲੈ ਕੇ ਜੀਵ ਜੰਤ ਤਕ ਫੈਲਿਆ ਹੋਇਆ ਸੀ ਪਰ ਮੋਹ ਕਿਸੇ ਨਾਲ ਨਹੀਂ ਸੀ।

ਅੰਤਲੇ ਦਿਨਾਂ ਵਿਚ ਸ. ਪ੍ਰਤਾਪ ਸਿੰਘ ਕੈਰੋਂ, ਚੌਧਰੀ ਦੇਵੀ ਲਾਲ ਦੇ ਢਾਹੇ ਚੜ੍ਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨੀਚਾ ਦਿਖਾਣ ਤੇ ਤੁੱਲਿਆ ਹੋਇਆ ਸੀ, ਪਰ, ਸਤਿਗੁਰਾਂ ਉਹਦੀ ਕੋਈ ਤਿਕੜਮ ਪਰਵਾਨ ਨਹੀਂ ਚੜ੍ਹਨ ਦਿਤੀ। ਮੇਰੇ ਜ਼ੋਰ ਦੇਣ ਤੇ ਵੀ ਪੰਜਾਬ ਅਸੈਂਬਲੀ ਵਿਚ ਕਮਿਉਨਿਸਟ ਮੈਂਬਰਾਂ ਵਲੋਂ, ਆਪ ਨੇ ਕੈਰੋਂ ਦੇ ਖ਼ਿਲਾਫ਼ ਕੋਈ ਗੱਲ ਨਹੀਂ ਕਰਨ ਦਿਤੀ। ਸ. ਕੇਹਰ ਸਿੰਘ ਮਾਨ ਅਤੇ ਮੈਨੂੰ ਬੰਦਾ ਭੇਜ ਕੇ ਚੰਡੀਗੜ੍ਹੋਂ ਬੁਲਾ ਲਿਆ। ਬਚਨ ਕੀਤਾ : ਪ੍ਰਤਾਪ ਸਿੰਘ ਨੇ ਨਾਮਧਾਰੀ ਸੰਗਤ ਨੂੰ ਜਿਸ ਦਲੇਰੀ ਨਾਲ, ਸਰਸਾ ਦੇ ਜੀਵਨ ਨਗਰ ਇਲਾਕੇ ਵਿਚ ਜ਼ਮੀਨਾਂ ਦੀ ਅਲਾਟਮੈਂਟ ਵਿਚ ਸਹਿਯੋਗ ਦਿਤਾ ਹੈ, ਮੈਂ ਉਸ ਦੇ ਰੂਬਰੂ, ਉਸਨੂੰ ਅਸੈਂਬਲੀ ਵਿਚ ਆਪਣੇ ਲਈ ਜਵਾਬਦੇਹ ਨਹੀਂ ਬਣਾਉਣਾ ਚਾਹੁੰਦਾ।

## ਪਰਮ ਮਹੱਤਵ ਭਰੇ ਬਚਨ

ਜੀਵਨ ਨਗਰ ਅੰਤਮ ਤਿਆਗ ਸਮੇਂ ਆਪ ਜੀ ਨੇ ਏਥੇ ਕੰਮ ਕਰਦੇ ਆਗੂਆਂ ਨੂੰ ਕੋਠੀ ਵਿਚ ਇਕੱਠਿਆਂ ਕਰ 'ਵੱਡੇ ਕਾਕੇ' (ਸਤਿਗੁਰੂ ਜਗਜੀਤ ਸਿੰਘ ਜੀ ਦੀ) ਦੀ ਆਗਿਆ ਮੰਨਣ ਦਾ ਆਦੇਸ਼ ਕੀਤਾ। ਮੇਰੇ ਪਾਸ ਹੁੰਦੇ ਹੀ ਸਕਿੰਨਰੀ ਨਾਲੇ ਤੇ ਸ੍ਰੀ ਸਤਿਗੁਰੂ ਜੀ ਨੇ ਖਾਲਾ ਸਾਫ਼ ਕਰ ਰਹੇ ਸਿਖਾਂ ਨੂੰ ਬਚਨ ਕੀਤਾ : ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ, ਜਾਂ ਨਾ ਹੀ ਆਵਾਂ। ਹੁਣ ਤੋਂ ਏਥੇ ਵੱਡੇ ਕਾਕੇ ਨੇ ਰਹਿਣਾ ਹੈ। ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਨੇ ਬਣਾ ਕੇ ਰਖਣੀ ਹੈ। ਨਹੀਂ ਬੇਸ਼ਕ ਬਿਸਤਰਾ ਗੋਲ ਕਰ ਜਾਏ ਮੇਰੀ ਉਸ ਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖਤਿਆਰ ਵਡੇ ਕਾਕੇ ਕੋਲ ਹੋਣਗੇ।

ਅੰਤਮ ਦਿਨਾਂ ਵਿਚ ਮੈਨੂੰ ਮੰਡੀ (ਹਿਮਾਚਲ) ਬੁਲਾ ਲਿਆ ਗਿਆ। ਸਤਿਗੁਰੂ ਜੀ ਨੇ ਦੇਵੀ ਸਨੇਹ ਦਾ ਘਨੇਰਾ ਨਿਘ ਮੈਨੂੰ ਬਖਸ਼ਿਆ। ਪੁਛਣ ਤੇ ਆਪ ਜੀ ਨੇ ਮੈਨੂੰ ਦਸਿਆ : ਮੈਂ ਇਹਨਾਂ ਦੀਆਂ ਕਚਹਿਰੀਆਂ ਵਿਚ ਨਹੀਂ ਜਾਣਾ। ਜੇ ਗੁਰੂ ਨਾਨਕ ਵੇਲੇ, ਕਾਜ਼ੀ ਰਿਸ਼ਵਤ ਲੇਕਰ ਸਾਰੇ। ਸਾਚੇ ਕਉ ਝੂਠਾ ਕਰਿ ਡਾਰੇ, ਠੀਕ ਸੀ ਤਾਂ ਅੱਜ ਤਾਂ ਉਸ ਸਮੇਂ ਤੋਂ ਲਗ ਭਗ ਪੰਜ ਸੌ ਸਾਲ ਕਲਿਜੁਗ ਦੇ ਗਹਿਰੇ ਖੇਤਰ ਵਿਚ ਆ ਗਏ ਹਾਂ। ਹੁਣ ਕਿਸ ਅਨਰਥ ਦੀ ਸੰਭਾਵਨਾ ਨਹੀਂ। ਮੈਂ ਕਚਹਿਰੀ ਵਿਚ ਨਹੀਂ ਜਾਵਾਂਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਾਨ ਨਾਲ ਜੀਵੇ ਅਤੇ ਆਨ ਨਾਲ ਸਵਰਗ ਸਿਧਾਰੇ।

ਸਤਿਗੁਰੂ ਜੀ ਦੀ ਮਹਾਂ ਮਹਿਮਾਂ ਅਗੇ ਸਿਰ ਝੁਕਦਾ ਹੈ। ਸਾਡੇ ਤੇ ਉਹਨਾਂ ਅਤਿਸੈ ਕ੍ਰਿਪਾ ਕੀਤੀ ਹੈ ਜੁ ਆਪਣੇ ਉਸ ਸੁਹਿਰਦ, ਪਿਆਰ ਗੁੱਧੇ, ਪਰਮ ਪ੍ਰਬੁਧ ਅਤੇ ਸਰਬ ਗੁਣ ਸੰਪੰਨ ਸਪੁਤਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਬਖਸ਼ ਗਏ ਹਨ ਜੁ ਇਕ ਇਕ ਕਰਕੇ ਪਿਤਾ ਗੁਰੂ ਜੀ ਦੀ ਇੱਛਾ-ਅਕਾਂਖਿਆ ਨੂੰ ਪੂਰਣਤਾ ਪ੍ਰਦਾਨ ਕਰ ਰਹੇ ਹਨ। (੧੭-੯-੯੦)



Sri Satguru Jagjit Singh Ji eLibrary NamdhariElibrary@gmail.com

# ਖੋਜਤ-ਖੋਜਤ ਦੁਆਰੇ ਆਇਆ

—ਗੁਰਬਚਨ ਸਿੰਘ, ਚੰਡੀਗੜ੍ਹ

ਸਾਗਰ ਤੋਂ ਪਾਣੀ ਭਾਫ਼ ਬਣਕੇ ਉਠਿਆ, ਬੱਦਲ ਬਣਕੇ ਆਕਾਸ਼ ਦੀ ਯਾਤਰਾ ਵੀ ਇਕ ਸਮਾਨ ਹੋਈ, ਪਰ ਬੱਦਲ ਦੀਆਂ ਬੂੰਦਾਂ, ਬਾਰਸ਼ ਬਣ ਵੱਖ-ਵੱਖ ਸਥਾਨਾਂ ਤੇ ਡਿੱਗੀਆਂ, ਬੂੰਦਾਂ ਦਾ ਸਰੂਪ ਬਦਲ ਗਿਆ। ਇਕ ਬੂੰਦ, ਬਾਰਸ਼ ਬਣ ਸਾਗਰ ਵਿਚ ਡਿੱਗੀ, ਯਾਤਰਾ ਦੀ ਜ਼ਰੂਰਤ ਹੀ ਨਾ ਰਹੀ। ਦੂਸਰੀ ਬੂੰਦ ਜ਼ਮੀਨ ਨੇ ਜੀਰ ਲਈ, ਭੂਗਰਭ ਦੇ ਗੁਪਤ ਸਾਗਰ ਵਿਚ ਲੀਨ ਹੋ ਗਈ।

ਤੀਸਰੀ ਬੂੰਦ ਪਹਾੜਾਂ ਦੀ ਚੋਟੀ ਤੇ ਡਿੱਗੀ ਅਤੇ ਨਿਕਲ ਪਈ ਸਾਗਰ ਦੀ ਖੋਜ ਵਿਚ, ਇਕ ਲੰਬੀ ਯਾਤਰਾ ਲਈ। ਸਾਗਰ ਮਿਲਨ ਨੂੰ ਵਿਆਕੁਲ ਹੋਰ ਵੀ ਜਗਿਆਸੂ ਬੂੰਦਾਂ ਨਾਲ ਸ਼ਾਮਲ ਹੁੰਦੀਆਂ ਗਈਆਂ। ਬੂੰਦਾਂ ਦਾ ਕਾਰਵਾਂ ਹਿਮਾਲਾ ਦੀ ਚੋਟੀ ਤੋਂ ਉਤਰ ਗੰਗਾ ਬਣ ਨਿਕਲ ਪਿਆ, ਸਾਗਰ (ਪ੍ਰੀਤਮ) ਦੀ ਖੋਜ ਵਿਚ। ਇਸ ਤੀਸਰੀ ਬੂੰਦ ਦਾ ਜੀਵਨ ਬਿਰਤਾਂਤ ਹੀ, ਭਗਤੀ ਵਿਆਖਿਆਨ ਹੈ। ਪਹਿਲੀ ਬੂੰਦ ਤੋਂ ਜੱਗ ਕੁਝ ਪ੍ਰਾਪਤ ਨਹੀਂ ਕਰ ਸਕਿਆ, ਕਿਉਂਕਿ ਉਸਨੇ ਯਾਤਰਾ ਹੀ ਨਹੀਂ ਕੀਤੀ। ਕਿਸੇ ਜਗਿਆਸੂ ਨੂੰ ਉਸ ਪਰਮਹੰਸੀ ਬੂੰਦ ਦੀ ਸੰਗਤ ਨਾ ਮਿਲੀ। ਦੂਸਰੀ ਬੂੰਦ ਵਾਂਗ ਅਣਗਿਣਤ ਰਿਸ਼ੀ-ਮੁਨੀ ਕਿਸੇ ਪਹਾੜੀ ਗੁਫਾ ਵਿਚ ਜਾਂ ਭਿਆਨਕ ਜੰਗਲਾਂ ਦੀ ਬੀੜ ਵਿਚ ਜੀਵਨ ਬਤੀਤ ਕਰ, ਅਗਿਆਤ ਹੀ ਸੰਸਾਰ ਤੋਂ ਚਲੇ ਗਏ। ਉਹ ਵੀ ਮਨੁਖੀ ਸਮਾਜ ਨੂੰ ਕੁਝ ਨਾ ਦੇ ਸਕੇ। ਤੀਸਰੀ ਬੂੰਦ, ਗੁਰੂ ਨਾਨਕ ਹੈ, ਜਿਸਨੇ ਸੰਸਾਰ ਵਿਚ ਹੀ ਰਹਿਕੇ, ਪ੍ਰਭੂ ਖੋਜ ਨੂੰ ਨਵਾਂ ਆਯਾਮ ਦਿਤਾ। ਹਿਮਾਲਾ ਦੀਆਂ ਉਤੰਗ ਚੋਟੀਆਂ ਤੋਂ ਉਤਰ, ਸਮਾਜਕ ਅੰਧ ਵਿਸ਼ਵਾਸ਼ ਕੁਰੀਤੀਆਂ ਦੇ ਪਹਾੜਾਂ ਨਾਲ ਟਕਰਾਉਂਦੀ, ਰੂੜੀਵਾਦਤਾ ਦੀਆਂ ਕਠੋਰ ਚੱਟਾਨਾਂ ਨੂੰ ਤੋੜ, ਆਪਨਾ ਮਾਰਗ ਬਣਾਉਂਦੀ ਇਸ ਬੂੰਦ ਨੇ ਸਾਰੇ ਜਗਤ ਨੂੰ ਇਕ ਸਮਾਨ ਗਿਆਨ ਅਮ੍ਰਿਤ ਰੂਪੀ ਜਲ ਨਾਲ ਹਰਿਆਵਲ ਕਰਨ ਦਾ ਭਾਗੀਰਥ ਪ੍ਰਯਾਸ ਕੀਤਾ। ਅਨੁਪਮ ਹੈ, ਇਹ ਤੀਸਰੀ ਬੂੰਦ! ਜਗਜੀਵਨ ਦਾਤੀ, ਗਿਆਨ-ਅਮ੍ਰਿਤ-ਵਾਹਿਣੀ, ਇਸ ਬੂੰਦ ਦੀ ਕਥਾ ਹੈ, ਭਗਤਾਂ ਦਾ ਜੀਵਨ।

ਗੁਰੂ ਨਾਨਕ ਦੇਵ ਜੀ ਨੂੰ ਇਕ ਪਹੁੰਚੇ ਹੋਏ ਸੂਫੀ ਫਕੀਰ, ਸਰਫ ਨੇ ਪੁੱਛਿਆ—'ਸ਼ੁਮਾਹ ਮੁਕਾਮ ਕੁਜਾ ਅਸਤ?' (ਤੁਹਾਡਾ ਘਰ ਕਿਥੇ ਹੈ?) ਗੁਰੂ ਨਾਨਕ ਹੱਸ ਪਏ। ਸਾਗਰ ਮਿਲਨ ਨੂੰ ਵਿਆਕੁਲ, ਉਛਲਦੀ ਨਦੀ ਤੋਂ ਜਿਵੇਂ ਕਿਸੇ ਪੁੱਛ ਲਿਆ ਹੋਵੇ, ਤੇਰਾ ਘਰ ਕਿਥੇ ਹੈ? ਗੁਰੂ ਨਾਨਕ ਨੇ ਜਵਾਬ ਦਿਤਾ—

'ਮੁਕਾਮੁ ਕਰਿ ਘਰਿ ਬੈਸਣਾ,
ਨਿਤ ਚਲਣੈ ਕੀ ਧੋਖ,
ਮੁਕਾਮੁ ਤਾ ਪਰ ਜਾਣੀਐ,
ਜਾ ਰਹੈ ਨਿਹਚਲੁ ਲੋਕ ।। (ਪੰਨਾ ੬੪)

ਤੇ ਫਕੀਰ ਜੀ, ਮੁਕਾਮ ਕਿਥੇ ਬਣਾਵਾਂ? ਮੁਕਾਮ ਤਾਂ ਕਿਸੇ ਸਥਿਰ ਸਥਾਨ ਤੇ ਹੀ ਬਣ ਸਕਦਾ ਹੈ। ਇਥੇ ਤਾਂ ਸਭ ਕੁਝ ਚਲਾਇਮਾਨ ਹੈ। ਪ੍ਰਿਥਵੀ ਚਲ ਰਹੀ ਹੈ, ਗਰਹਿ-ਨਛੱਤਰ ਚਲ ਰਹੇ ਹਨ, ਚੰਦ ਤਾਰੇ ਚਲ ਰਹੇ ਹਨ, ਪਵਨ ਚਲ ਰਹੀ ਹੈ, ਦਰਿਆਵਾਂ ਦਾ ਜਲ ਚਲ ਰਿਹਾ ਹੈ, ਸਰੀਰ ਵਿਚ ਖੂਨ ਚਲ ਰਿਹਾ ਹੈ, ਮਨ ਵਿਚ ਵਿਚਾਰ ਚਲ ਰਹੇ ਹਨ, ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਤੂੰ ਦਸ, ਇਸ ਚਲਾਇਮਾਨ ਜਗਤ ਵਿਚ ਮੈਂ ਕਿਥੇ ਮਕਾਮ ਬਣਾਵਾਂ? ਗੁਰੂ ਨਾਨਕ ਦਾ ਜਵਾਬ ਪ੍ਰਤੀਕ ਹੈ ਕਿ ਪ੍ਰਭੂ ਦੇ ਆਸ਼ਕਾਂ ਨੂੰ, ਮਾਹੀ ਮਿਲਨ ਤੋਂ ਇਲਾਵਾ ਹੋਰ ਕੋਈ ਮੰਗ ਨਹੀਂ ਰਹਿੰਦੀ। ਜਿਵੇਂ ਗੁਰੂ ਦ੍ਰੋਣ ਦਾ ਸ਼ਿਸ਼ ਅਰਜਨ ਵੇਖ ਰਿਹਾ ਸੀ, ਸਿਰਫ ਪੁਤਲੀ! ਨਾ ਦਰਖਤ, ਨਾ ਸ਼ਾਖਾਂ, ਨਾ ਪੱਤੇ, ਨਾ ਚਿੜੀ ਤੇ ਨਾ ਪੂਰੀ ਅੱਖ! ਪੁਤਲੀ (ਬ੍ਰਹਮ) ਦੇ ਲੱਛ-ਭੇਦ ਦੀ ਵਿਧੀ ਹੈ।

ਮਹਾਂ ਪੁਰਖਾਂ ਨੇ ਇਕ ਮਤ ਨਾਲ ਕਿਹਾ ਹੈ—'ਅਗਿਆਨ ਹਨੇਰਾ ਹੈ।' ਅਗਿਆਨਤਾ ਵਸ ਇਹ ਜੀਵ, ਮੋਹ, ਕਾਮਨਾ ਵਿਚ ਪਿਆ ਹੋਇਆ ਪ੍ਰਭੂ-ਚਿੰਤਨ ਤੋਂ ਵਾਂਝਾ ਹੈ। ਤੁਲਸੀਦਾਸ ਜੀ ਕਹਿੰਦੇ ਹਨ—'ਮੋਹ ਨਿਸ਼ਾ ਜਗ ਸੋਵਨਹਾਰਾ।' ਅਰਥਾਤ ਮੋਹ ਰੂਪੀ ਹਨੇਰੀ ਰਾਤ ਵਿਚ, ਸਾਰਾ ਜਗ ਸੋਂ ਰਿਹਾ ਹੈ। ਇਸ ਹਨੇਰੀ ਰਾਤ ਵਿਚ ਵੀ ਸੰਤ ਜਾਗਦੇ ਹਨ, ਗੁਰੂ ਨਾਨਕ ਜਾਗਦੇ ਹਨ, ਭਗਤ ਕਬੀਰ, ਰੈਦਾਸ ਔਰ ਦਾਦੂ ਜਿਹੇ ਅਣਗਿਣਤ ਪ੍ਰਭੂ-ਖੋਜੀ ਜਾਗਦੇ ਹਨ। ਭਗਵਾਨ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ—

'ਯਾ ਨਿਸ਼ਾ ਸਰਵ ਭੂਤਾਨੀ, ਤਸਿਆ ਜਾਗ੍ਰਤੀ ਸੰਜਮੀ
ਯਸਯ ਜਾਗ੍ਰਤੀ ਭੂਤਾਨੀ, ਸਾ ਨਿਸ਼ਾ ਪਸ਼ਯਤੇ ਮੁਨੇ।'
(ਸ੍ਰੀਮਦ ਭਾਗਵਤ ਗੀਤਾ, ਸਲੋਕ ੬੯)

ਅਰਥਾਤ—ਜਿਸ ਰਾਤ ਵਿਚ ਸਾਰਾ ਜੱਗ ਸਉਂਦਾ ਹੈ, ਪ੍ਰਭੂ ਦਾ ਪ੍ਰੇਮੀ ਆਪਨੇ ਪਿਆਰੇ ਦੀ ਖੋਜ ਵਿਚ ਜਾਗਦਾ ਹੈ ਅਤੇ ਸੰਸਾਰਕ ਜੀਵ ਭੌਤਿਕਵਾਦ (ਮੋਹ, ਮਾਇਆ) ਦੇ



Sri Satguru Jagjit Singh Ji eLibrary NamdhariElibrary@gmail.com

ਲਿਸ਼ਕਾਰੇ ਵਿਚ ਜਦੋਂ ਜਾਗਦੇ ਹਨ, ਸੰਤ ਉਸਨੂੰ ਅਗਿਆਣਤਾ ਦੀ ਰਾਤ ਸਮਝਦੇ ਹਨ। ਜਾਗਣਾ ਪ੍ਰਤੀਕ ਹੈ, ਕਿ ਖੋਜ ਜਾਰੀ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ—

ਭਿੰਨੀ ਰੈਨੜੀਏ ਚਾਮਕਨਿ ਤਾਰੇ ॥
ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ ॥ (ਪੰਨਾ ੪੫੯)

ਸੰਸਾਰੀ ਜਿਊਂਦਾ ਹੈ ਅਵਚੇਤਨ ਵਿਚ, ਸੰਤ ਸਮਰ-ਪਤ ਹੈ ਪੂਰਨ ਹੋਸ਼ ਨੂੰ। ਜੀਵ ਸੱਚ ਸਮਝਦਾ ਹੈ, ਸੁਪਨੇ ਨੂੰ, ਸੰਤ ਜੀਵਨ ਨੂੰ ਹੀ ਸੁਪਨਾ ਸਮਝਦੇ ਹਨ। ਸੰਸਾਰ ਦੌੜਦਾ ਹੈ ਭੋਗ ਦੇ ਪਿਛੇ, ਸੰਤ ਯਾਤਰੀ ਹੈ ਯੋਗ (ਜੀਵ ਦੇ ਬ੍ਰਹਮ ਵਿਚ ਲੀਨ ਹੋਣ) ਦਾ। ਪ੍ਰਾਣੀ ਖੁਸ਼ ਹੁੰਦਾ ਹੈ, ਸ਼ਾਖਾਂ ਦੇ ਵਿਕਾਸ ਤੇ, ਮਹਾਂ ਪੁਰਖ ਵਿਆਕੁਲ ਹੈ ਪ੍ਰਾਣ (ਜੜ) ਦੀ ਖੋਜ ਵਿਚ। ਸੰਸਾਰੀ ਜੀਂਵਦਾ ਹੈ ਸੁਪਨੇ ਵਿਚ, ਸੰਤ ਜਾਗ੍ਰਤ ਹੈ, ਯਥਾਰਥ (ਵਰਤਮਾਨ) ਵਿਚ ! ਪੰਜਵੇਂ ਪਾਤਸ਼ਾਹ ਫਰਮਾਉਂਦੇ ਹਨ—

ਕਾਮ ਕ੍ਰੋਧ ਮੋਹ ਬਸਿ ਪ੍ਰਾਨੀ,
ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਉ ਸੁਪਨਾ ਰੈਨਾਈ ॥

ਪ੍ਰਮਾਤਮਾ ਤੋਂ ਵਿਛੁੜੇ ਜੀਵ ਨੂੰ ਖੋਜ ਹੈ ਆਪਣੇ 'ਮੂਲ' ਦੀ। ਅਗਿਆਨਤਾ ਅਤੇ ਮੋਹ ਦੇ ਹਨੇਰੇ ਵਿਚ ਸੁੱਤੇ, ਇਸ ਜੀਵ ਨੂੰ ਕੋਈ ਜਾਗਦਾ ਹੋਇਆ (ਗੁਰੂ) ਹੀ ਜਗਾ ਸਕਦਾ ਹੈ। ਇਕ ਸੁੱਤਾ ਹੋਇਆ ਮਨੁੱਖ ਦੂਸਰੇ ਸੁੱਤੇ ਨੂੰ ਨਹੀਂ ਜਗਾ ਸਕਦਾ। ਜੀਵ ਨੂੰ ਮਾਇਆ ਦੀ ਨੀਂਦ ਤੋਂ ਹਲੂਣਾ ਦੇ ਦੇ ਕੇ ਜਗੌਣ ਦੀ ਵਿਧਿ ਹੈ, ਸੱਤ। ਕਿਸੇ ਦੀਵੇ ਨੂੰ ਆਪਣੀ ਛੋਹ ਨਾਲ ਪ੍ਰਜਵਲਿਤ ਕਰ ਦੇਣ ਦੀ ਕਲਾ ਹੈ, ਗੁਰੂ। ਪ੍ਰਾਣੀ ਦੇ ਅੰਤਸ਼ ਵਿਚ ਪਰਮੇਸ਼ਵਰ ਦੀ ਪਿਆਸ ਪੈਦਾ ਕਰ ਦੇਣ ਦੀ 'ਊਰਜਾ ਸ਼ਕਤੀ' ਦਾ ਨਾਂ ਹੈ—ਸਤਿਗੁਰੂ। ਫ਼ਰੀਦ ਜੀ ਕਹਿੰਦੇ ਹਨ :

ਉਠ, ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
(ਪੰਨਾ ੧੩੮੧)

ਮੋਹ ਦੀ ਰਾਤ ਤੋਂ ਬਾਦ ਗਿਆਨ ਦੀ ਆਈ ਪ੍ਰਭਾਤ ਨੂੰ ਸਮਰਪਤ ਹੈ, ਫ਼ਰੀਦ ਜੀ ਦੀ ਨਿਵਾਜ। ਅਗਰ ਬੁੱਲੇਸ਼ਾਹ ਕਹਿੰਦਾ ਹੈ :

"ਉਠ ਜਾਗ ਘੁਰਾੜੇ ਮਾਰ ਨਹੀਂ,
ਇਹ ਸੌਣ ਤੇਰੇ ਦਰਕਾਰ ਨਹੀਂ।"

ਤਾਂ ਇਹ ਐਵੇਂ ਨਹੀਂ। ਸਾਰਾ ਜੀਵਨ ਅਗਿਆਨਤਾ ਦੀ ਰਾਤ ਵਿਚ ਸੁੱਤੇ ਹੋਏ ਨਗਰ ਨਿਵਾਸੀਆਂ ਨੂੰ, ਪੰਚ ਚੋਰਾਂ ਤੋਂ ਸੁਚੇਤ ਕਰਨ ਦੀ 'ਚੌਕੀਦਾਰੀ ਉਦਘੋਸ਼ਣਾ' ਹੈ।

ਭਗਤੀ ਦੀ ਪਹਿਲੀ ਪਉੜੀ ਹੈ, ਜਾਗ੍ਰਤੀ (ਜਾਗਣਾ)। ਜਾਗੇ ਹੋਏ ਵਿਅਕਤੀ ਨੂੰ ਹੀ 'ਧਿਆਨ' ਹੋ ਸਕਦਾ ਹੈ ਆਪਣੇ ਮਕਸਦ (ਪ੍ਰਭੂ ਖੋਜ) ਦਾ। ਆਪਣੇ ਮੂਲ ਰੂਪ ਨੂੰ ਸਮਰਣ (ਯਾਦ) ਕਰਨ ਦੀ ਡੂੰਘੀ ਅਵਸਥਾ ਦਾ ਨਾਂ ਹੀ ਮਨੀਸ਼ਿਆਂ ਨੇ ਰਖਿਆ 'ਸਿਮਰਣ'। ਪੰਜਵੇਂ ਪਾਤਸ਼ਾਹ ਨੇ ਐਸੇ ਖੋਜੀ ਆਸ਼ਕਾਂ ਨੂੰ ਭਗਤੀ ਸੰਸਾਰ ਦੇ ਸਰਵੋਚ ਸ਼ਬਦ 'ਸੰਤ' ਕਹਿਕੇ ਸੰਬੋਧਿਤ ਕੀਤਾ ਹੈ :

"ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥
ਤਾਣ, ਤਣ ਖੀਨ ਭਇਆ ਬਿਨ ਮਿਲਤ ਪਿਆਰੇ ਰਾਮ ॥"
(ਪੰ: ੪)

ਜਿਸਨੇ ਖੋਜਿਆ ਹੈ, ਉਸਨੇ ਪਾਇਆ ਹੈ, ਪ੍ਰੀਤਮ ਨੂੰ :

"ਜਿਨ ਖੋਜਾ ਤਿਨ ਪਾਇਆ ਗਹਿਰੇ ਪਾਨੀ ਪੈਠ
ਜੋ ਬੌਰਾ ਡੂਬਣ ਡਰਾ, ਰਹਾ ਕਿਨਾਰੇ ਬੈਠ
(ਭਗਤ ਕਬੀਰ)

ਮਨੁੱਖ ਸਮਾਜ ਕਰਜਾਈ ਹੈ, ਉਨ੍ਹਾਂ ਮਹਾਂਪੁਰਸ਼ਾਂ ਦਾ, ਜਿਨ੍ਹਾਂ ਸਾਗਰ (ਖੋਜ) ਦੀ ਗਹਿਰਾਈ ਤਕ ਟੁੱਭੀ ਲਾ ਕੇ ਸਮੇਂ ਸਮੇਂ ਜਗਤ ਦੇ ਸਾਮ੍ਹਣੇ ਅਨਮੋਲ ਹੀਰੇ (ਪਰਮਾਤਮਾ) ਨੂੰ ਪ੍ਰਗਟ ਕਰਦੇ ਰਹੇ।

ਸ਼ਾਂਤ ਸਰੂਪ ਗੁਰੂ ਤੇਗ ਬਹਾਦਰ 'ਸੱਤ' ਦੇ ਪ੍ਰਤੀਕ ਹਨ। ਸੱਤ ਸਦਾ ਸ਼ਾਂਤ ਹੀ ਰਹਿੰਦਾ ਹੈ। ਕਿਸੇ ਚਾਹ ਤੋਂ ਦੂਰ ਕਿਸੇ ਮੰਗ ਤੋਂ ਪਰੇ। ੨੬ ਸਾਲ ਹੋ ਗਏ, ਪਿੰਡ ਬਕਾਲੇ ਦੇ ਇਕ ਭੋਰੇ ਵਿਚ। ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣੀ ਦੇਹ ਤਿਆਗ ਦੇ ਸਮੇਂ ਨੌਵੇਂ ਗੁਰੂ ਬਾਬਤ ਇਸ਼ਾਰਾ ਕੀਤਾ "ਬਾਬਾ ਬਸਹਿ ਜੋ ਗ੍ਰਾਮ ਬਕਾਲੇ"। ਕਈ ਭੇਖਧਾਰੀ ਗੁਰੂ, ਬਕਾਲੇ ਪਿੰਡ ਵਿਚ ਗੱਦੀ ਲਾਕੇ ਬੈਠ ਗਏ। ਸੱਤ ਸ਼ਾਸ਼ਵਤ ਹੈ, ਪਰ ਗੁਪਤ ਹੈ। ਸੱਤ ਨੂੰ ਅਨਾਵਿਰਤ (ਪਰਦਾ ਚੁਕਨਾ) ਕਰਦਾ ਹੈ, ਕੋਈ ਖੋਜੀ। ਸਾਰਾ ਸਿੱਖ ਸਮਾਜ ਰਿਣੀ ਹੈ—ਭਾਈ ਮੱਖਣ ਸ਼ਾਹ ਲਬਾਣੇ ਦਾ। ਅਸੱਤ ਦੀਆਂ ੨੨ ਗੁਰੂ ਗੱਦੀਆਂ ਦੇ ਲੋਕ-ਪ੍ਰਦਰਸ਼ਨ ਸਾਹਮਣੇ, ਸੱਤ (ਗੁਰੂ ਤੇਗ ਬਹਾਦਰ) ਪਤਾ ਨਹੀਂ ਹੋਰ ਕਿੰਨਾ ਭੂਮੀਗਤ (ਗੁਪਤ) ਰਹਿੰਦੇ, ਇਕ ਖੋਜੀ ਲਬਾਣੇ ਨੇ ਸੱਤ ਦੀ ਨਿਰਵਿਕਾਰ ਮੂਰਤੀ ਤੋਂ ਪਰਦਾ ਚੁੱਕ, ਜਗ ਵਿਚ


Sri Satguru Jagjit Singh Ji eLibrary NamdhariElibrary@gmail.com

ਪ੍ਰਗਟ ਕਰ ਦਿਤਾ। "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਦੇ ਜੋ ਘੋਸ਼ ਨਾਲ ਸਾਰਾ ਬਕਾਲਾ ਪਿੰਡ ਗੁੰਜਾਇਮਾਨ ਕਰ ਦਿਤਾ। ੨੬ ਸਾਲਾਂ ਦੇ ਗੁਪਤ ਸੱਤ ਨੂੰ ਇਕ ਖੋਜੀ ਨੇ ਪ੍ਰਗਟ ਕਰ ਦਿਤਾ।

ਨਾਰਦ ਸੂਤ੍ਰ ਹੈ, "ਜਾਗ੍ਰਿਤੈਵ ਮੁਕਤੀ"। ਅਰਥਾਤ ਜਾਗਣਾ ਹੀ ਮੁਕਤੀ ਹੈ। ਮੁਕਤੀ ਦਾ ਅਰਥ ਕਿਸੇ ਸਵਰਗ ਲੋਕ ਦੀ ਪ੍ਰਾਪਤੀ ਨਹੀਂ, ਕਾਮਨਾ ਅਤੇ ਤ੍ਰਿਸ਼ਨਾ ਦੇ ਸੁਪਨ ਲੋਕ ਤੋਂ ਮੁਕਤ ਹੋ ਜਾਣਾ (ਜਾਗ ਜਾਣਾ) ਹੀ ਹੈ। ਜੋ ਸੁੱਤਾ ਹੈ, ਸੋ ਗ਼ਾਫ਼ਲ ਹੈ; ਜੋ ਜਾਗਦਾ ਹੈ, ਸੋ ਤੁਰਦਾ ਹੈ। ਜਨਮਾਂ ਜਨਮਾਂ ਤੋਂ ਖੋਜ ਦਾ ਸਿਲਸਲਾ ਜਾਰੀ ਹੈ। ਪਤਾ ਨਹੀਂ ਕਿੰਨੀ ਵਾਰ ਇਹ ਜੀਵ ਰੂਪੀ ਬੂੰਦ ਕਦੇ ਕਿਸੇ ਛੱਪਰੀ ਵਿਚ, ਕਦੇ ਕਿਸੇ ਤਪਦੇ ਰੇਗਿਸਤਾਨ ਵਿਚ, ਤੇ ਕਦੀ ਕਿਸੇ ਬਰਸਾਤੀ ਨਾਲੇ ਦਾ ਹਿੱਸਾ ਬਣੀ, ਪਰ ਹਰ ਵਾਰ ਕੁਝ ਦੂਰ ਦੀ ਯਾਤਰਾ ਤੋਂ ਬਾਦ, ਸੂਰਜ (ਮੌਤ) ਦੀਆਂ ਪ੍ਰਚੰਡ ਕਿਰਨਾਂ ਦੁਆਰਾ ਸੋਖ ਲਈ ਗਈ। ਬੱਦਲਾਂ ਦੇ ਕਾਫ਼ਲੇ ਵਿਚ ਸ਼ਾਮਲ ਹੋ, ਫਿਰ ਕਿਸੇ ਪਹਾੜੀ ਦੇ ਸਿਖਰ ਤੇ ਡਿਗੀ ਅਤੇ ਇਕ ਵਾਰ ਫਿਰ 'ਸਾਗਰ ਮਿਲਨ' ਦੀ ਤਾਂਘ ਹਿਰਦੇ ਵਿਚ ਸੰਜੋਅ, ਯਾਤਰਾ ਤੇ ਤੁਰ ਪਈ। ਜੀਵ ਦੀ ਅਨੰਤ ਕਾਲ ਤੋਂ ਚੱਲ ਰਹੀ ਇਹ ਖੋਜ, ਅੰਤ ਪ੍ਰਭੂ ਪ੍ਰਾਪਤੀ ਦੇ ਸਾਗਰ ਵਿਚ ਲੀਨ ਹੋ ਜਾਂਦੀ ਹੈ। ਸੂਫ਼ੀ ਫ਼ਕੀਰ ਜੁਨੈਦ ਕਹਿੰਦਾ ਹੈ:

"ਜ ਮਰਤਬੇ ਕੁਲ ਹੋ ਹਾਸਿਲ ਕਰੇ ਹੈ ਆਖ਼ਿਰ,
ਇਕ ਕਤਰਾ ਨ ਦੇਖਾ, ਜੋ ਦਰਿਆ ਨ ਹੂਆ।"

ਅਰਥਾਤ—ਆਪਣੇ ਪਿਆਰੇ ਨੂੰ, ਹਰ ਪ੍ਰਾਣੀ, ਇਕ ਨਾ ਇਕ ਦਿਨ ਜ਼ਰੂਰ ਮਿਲੇਗਾ। ਇਕ ਬੂੰਦ ਭੀ ਜੁਨੈਦ ਐਸੀ ਨਹੀਂ ਦੇਖਦਾ ਜੋ ਇਕ ਨਾ ਇਕ ਦਿਨ ਸਾਗਰ ਨਾਲ ਮਿਲ ਮਹਾਂਸਾਗਰ ਨਾ ਹੋ ਜਾਏ। ਜ਼ਰੂਰਤ ਹੈ ਤਾਂ ਬਸ ਪੂਰਨ ਹੋਸ਼ ਦੀ ਪੂਰਨ ਚੇਤਨਤਾ ਦੀ ਆਪਣੇ ਹੀ ਪਿਛੋਕੜ (ਈਸ਼ਵਰੀ ਵਿਜੋਗ) ਦੇ ਸਿਮਰਨ ਦੀ। ਪ੍ਰਾਣੀ ਦੇ ਅੰਦਰ ਪ੍ਰਭੂ ਮਿਲਨ ਦੀ ਇਸੇ ਪਿਆਸ ਨੂੰ ਆਪਣੀ ਪ੍ਰੇਰਣਾਮਈ ਬਾਣੀ ਨਾਲ ਜਗਾਉਂਦਾ ਹੈ, 'ਗੁਰੂ।' ਮਨੁੱਖ ਨੂੰ ਆਪਣੀ ਯਾਤਰਾ ਦੇ ਲਕਸ਼ ਪ੍ਰਤੀ ਸੁਚੇਤ ਰਖਣ ਵਾਲੇ ਪਹਿਰੂ ਦਾ ਹੀ ਨਾਂ ਹੈ, 'ਸਤਿਗੁਰੂ !'

੨੪ਵੇਂ ਜੈਨ ਤੀਰਥੰਕਰ ਮਹਾਂਬੀਰ ਸੁਆਮੀ ਨੇ ਇਕ ਵਾਰ ਆਪਣੇ ਸੇਵਕਾਂ ਨੂੰ 'ਮੁਨੀ' ਦੀ ਪਹਿਚਾਨ ਦਸੀ—

'ਅਸੁਤਾ ਮੁਨੀ, ਸੁਤਾ ਅਮੁਨੀ !'

ਅਰਥਾਤ ਜੋ ਆਪਣੇ ਆਤਮਕ ਜੀਵਨ ਦੇ ਪ੍ਰਤੀ ਜਾਗਿਆ ਹੈ, ਉਹੀ 'ਮੁਨੀ' ਹੈ। ਅਤੇ ਅਨੇਕਾਂ ਜੂਨਾਂ ਦੇ ਭ੍ਰਮਣ ਤੋਂ ਬਾਦ ਮਿਲੀ ਇਸ ਦੁਰਲਭ ਮਨੁਖੀ ਦੇਹ ਵਿਚ ਵੀ ਪੁਤਰ ਕਲੱਤਰ ਦੀ ਮੋਹ ਨਿਸ਼ਾ (ਰਾਤ) ਵਿਚ ਸੁੱਤਾ ਹੈ—ਉਹ ਭਾਵੇਂ ਕੋਈ ਭੇਖਧਾਰੀ ਹੋਵੇ, 'ਮੁਨੀ' ਨਹੀਂ ਹੈ। ਜਾਗਣ ਦਾ ਅਰਥ ਹੈ ਕਿ ਪੰਜ ਵੈਰੀਆਂ ਨਾਲ ਜੂਝ ਰਿਹਾ ਯੋਧਾ ਪੂਰਨ ਯੋਧਾ ਪੂਰਨ ਜਾਗਰੂਕ ਹੈ। ਮਾਰਗ ਦੀਆਂ ਅਨੇਕਾਂ ਰੁਕਾਵਟਾਂ (ਮੋਹ, ਕਾਮਨਾ ਆਦਿ) ਨੂੰ ਪਰੇ ਕਰਦਾ ਹੋਇਆ ਪਥਿਕ ਆਪਣੇ ਲਕਸ਼ (ਪ੍ਰਭੂ ਖੋਜ) ਦੇ ਸਨਮੁਖ ਹੈ। ਜਾਗਣ ਦਾ ਅਰਥ ਹੈ ਕਿ ਜੀਵ ਆਪਣੇ ਸੁਖ, ਆਪਣੇ ਦੁਖ, ਆਪਣੇ ਸੁਕਰਮ, ਆਪਣੇ ਕੁਕਰਮ ਸਭ ਨੂੰ ਵੇਖਣ ਲਗ ਪਿਆ। ਜੇ ਹਿੰਸਾ ਕਰਦੈ ਤਾਂ ਦੇਖ ਰਿਹੈ, ਜੇ ਚੋਰੀ ਕਰੇ, ਲੋਭ ਕਰੇ ਤਾਂ ਦੇਖ ਰਿਹੈ, ਜੇ ਕਿਸੇ ਗਵਾਂਢੀ ਦੀ ਉੱਚੀ ਕੋਠੀ ਵੇਖ, ਮਨ ਵਿਚ ਈਰਖਾ ਦਾ ਭਾਵ ਆਇਆ ਤਾਂ ਦੇਖਦਾ ਰਿਹੈ। ਆਪਣੀ ਹੀ ਮਨੋਵਿਰਤੀ ਨੂੰ ਦੇਖ ਰਿਹਾ ਮਨੁਖ ਹੀ ਗੁਰੂ ਨਾਨਕ ਦੀ ਨਜ਼ਰ ਵਿਚ ਜਾਗਦਾ ਹੈ। ਜਿਸਨੂੰ ਗਿਆਨ ਹੈ, ਆਪਣੀ ਮਾਨਸਿਕ ਤਰੰਗਾਂ ਦਾ ਸਾਸ਼ਤ੍ਰਾਂ ਨੇ ਉਸਦਾ ਨਾਮਕਰਨ ਕੀਤਾ—ਗਿਆਨੀ।' ਕਾਮੀ ਦੌੜਦਾ ਹੈ ਸੰਸਾਰ ਨੂੰ ਗਿਆਨੀ ਖੋਜਦਾ ਹੈ, ਨਿਰੰਕਾਰ ਨੂੰ। ਸੁੱਤਾ, ਸੰਗ ਹੈ—ਸਵਨਿਮ-ਸੰਸਾਰ ਦੇ, ਜਾਗਿਆ (ਅੰਤਰਮੁਖੀ) ਦੇਖਦਾ ਹੈ ਆਪਣੇ ਆਪ ਨੂੰ। ਆਤਮਾ ਵੱਖਰੀ ਹੋ ਗਈ, ਸਰੀਰ ਵੱਖਰਾ ਹੋ ਸਰੀਰ ਦੀ ਕਿਸੇ ਵਾਸਨਾ ਨਾਲ ਸੰਗ ਨਾ ਰਿਹਾ। ਸਰੀਰ ਨੇ ਭਲਾ ਕੰਮ ਕੀਤਾ ਦੇਖਦਾ ਰਿਹਾ, ਸਰੀਰ ਨੇ ਕੋਈ ਦੁਰਾਚਾਰ ਸੋਚਿਆ, ਆਪ ਦੇਖ ਲਿਆ। ਇਸੇ ਨਿਸੰਗ ਪ੍ਰਾਣੀ ਨੂੰ ਸ਼ਾਸਤਰਾਂ ਨੇ ਦ੍ਰਿਸ਼ਟਾ ਕਿਹਾ। ਏਹੀ ਉਹ ਅਵਸਥਾ ਸੀ ਜਿਸ ਵਿਚ ਮਨਸੂਰ ਨੂੰ ਸੂਲੀ ਤੇ ਟੰਗ ਦਿਤਾ ਗਿਆ, ਫੇਰ ਵੀ ਮਨਸੂਰ ਹੱਸਦਾ ਰਿਹਾ। ਇਸੇ ਅਵਸਥਾ ਵਿਚ ਗੁਰੂ ਅਰਜਨ ਦੇਵ ਤੱਤੀਆਂ ਲੋਹਾਂ ਤੇ ਬੈਠ, ਅਡੋਲ ਰਹੇ, ਜਿਵੇਂ ਕੋਈ ਯੋਗੀ ਸਮਾਧੀ ਵਿਚ ਬੈਠਾ ਹੋਵੇ। ਇਸੇ ਅਵਸਥਾ ਵਿਚ ਨੌਵੇਂ ਪਾਤਸ਼ਾਹ ਨੇ ਚਾਂਦਨੀ ਚੌਕ ਸ਼ਰੇਆਮ ਸੀਸ ਕਟਵਾ ਆਮ ਆਵਾਮ ਨੂੰ ਝੰਕ੍ਰਿਤ ਕਰ ਦਿਤਾ, ਜਿਵੇਂ ਕਿਸੇ ਕੁਸ਼ਲ ਸਿਤਾਰਵਾਦਕ ਦੀਆਂ ਉਂਗਲੀਆਂ ਨੇ ਸਿਤਾਰ ਦੀਆਂ ਤਾਰਾਂ ਤੋਂ ਕੋਈ ਅਲੌਕਿਕ ਸੁਰ ਲਹਿਰੀਆਂ ਨੂੰ ਤਰੰਗਿਤ ਕਰ ਦਿਤਾ ਹੋਵੇ। ਇਸੇ ਅਵਸਥਾ ਵਿਚ ਜ਼ਹਿਰ



Sri Satguru Jagjit Singh Ji eLibrary NamdhariElibrary@gmail.com

ਦਾ ਪਿਆਲਾ ਪੀ, ਸੁਕਰਾਤ ਕਹਿੰਦਾ ਹੈ—"ਹੁਣ ਮੇਰੇ ਪੈਰ ਮਰ ਰਹੇ ਹਨ, ਹੁਣ ਮੇਰੇ ਹੱਥ ਮਰ ਰਹੇ ਹਨ, ਹੁਣ ਮੇਰਾ ਸਰੀਰ ਮਰ ਰਿਹਾ ਹੈ।" ਸੁਕਰਾਤ ਆਪਣੀ ਮੌਤ ਨੂੰ ਵੀ ਆਪ ਦ੍ਰਸ਼ਟਾ ਬਣ ਵੇਖਦਾ ਰਿਹਾ।

ਗੁਰੂ ਨਾਨਕ ਦੇਵ ਕਹਿੰਦੇ ਹਨ—"ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ"। ਰਥ (ਸਰੀਰ) ਹੋਰ, ਰਥਵਾਹੁ (ਆਤਮਾ) ਹੋਰ ਹੋ ਗਿਆ। ਸਰੀਰਕ ਸੁੱਖ ਅਤੇ ਦੁਨਿਆਵੀ ਵੈਭਵ ਅਰਥਹੀਨ ਹੋ ਗਏ। ਜਨਮਾਂ ਜਨਮਾਂ ਤੋਂ ਗੁਰੂਆਂ, ਸੰਤਾਂ ਦੇ ਚਰਨਾਂ ਵਿਚ ਬੈਠ ਕੇ, ਨਾਮ ਸਿਮਰਨ ਕਰਕੇ ਵੀ, ਸਰੀਰਕ ਭੋਗ ਸੁਖ ਅਤੇ ਪਰਿਵਾਰਕ ਸਮਿਧੀ ਦੀਆਂ ਸਾਰੀਆਂ ਅਰਦਾਸਾਂ ਗੌਣ (ਵਿਅਰਥ) ਹੋ ਗਈਆਂ। ਹੁਣ ਜਾਣਿਆ ਸਰੀਰ ਇਕ ਯੰਤਰ (ਪੁਰਜ਼ਾ) ਹੈ, ਸ੍ਰਿਸ਼ਟੀ ਤੰਤਰ (ਮਸ਼ੀਨ) ਦਾ, ਜਿਸਦਾ ਸੂਤ੍ਰਧਾਰ (ਚਲਾਉਣ ਵਾਲਾ) ਆਪ ਪਰਮੇਸ਼ਰ ਹੈ। ਹੁਣ ਸਰੀਰ ਕਿਸੇ ਭੋਗ ਦਾ ਮੁਹਤਾਜ ਨਾ ਰਹਿ ਗਿਆ। ਮਨੁੱਖੀ ਸਰੀਰ ਇਕ ਡੋਰ ਬਣ ਗਿਆ, ਆਤਮਾ ਰੂਪੀ ਨਟ ਦਾ ਦੂਸਰੀ ਡੋਰ (ਪ੍ਰਮਾਤਮਾ) ਤਕ ਪਹੁੰਚਣ ਦਾ।

ਬੜੀ ਔਖੀ ਹੈ, ਇਹ ਖੋਜੀ ਯਾਤਰਾ। ਜਾਗ੍ਰਿਤੀ ਤੋਂ ਉਪਜਿਆ ਚੇਤਨਯ, ਬਹੁਤ ਦੂਰ ਹੋ ਜਾਂਦਾ ਹੈ, ਸੰਪ੍ਰਦਾਇਕ ਸੰਕੀਰਨਤਾ ਤੋਂ। "ਪੰਥਕਵਾਦ ਦੀ ਸਮਾਪਤੀ ਤੋਂ ਬਾਦ, ਨੀਂਵ ਪੈਂਦੀ ਹੈ ਧਰਮ ਦੀ":

"ਪੰਥਾ ਵਿਸਰਗੇ ਧਰਨੇਸੁ ਤਸਥੋ"

ਸੰਪ੍ਰਦਾਵਾਂ ਅਤੇ ਪੰਥਕ ਦਾਇਰੇ ਤੋਂ ਬਾਹਰ ਹੋ ਜਾਂਦਾ ਹੈ ਜਾਗ੍ਰਿਤ ਪੁਰਸ਼। ਇਸੇ ਕਰਕੇ ਭੁੱਲੜ ਪੁਰੋਹਿਤ ਜਾਂ ਮੌਲਵੀ ਰੱਬ ਦੇ ਖੋਜੀਆਂ ਨੂੰ ਕਾਫ਼ਰ ਕਰਾਰ ਦਿੰਦੇ ਰਹੇ ਹਨ। ਗੁਰੂ ਨਾਨਕ ਨੇ ਪੰਡਤਾਂ ਦੀ ਪਰੰਪਰਾਗਤ ਲਕੀਰ, ਯਗਯੋਪਵੀਤ ਸੰਸਕਾਰ (ਜਨੇਊ ਧਾਰਣ) ਦਾ ਸਹੀ ਅਰਥ ਦਇਆ ਸੰਤੋਖ ਅਤੇ ਸੰਜਮ ਦੇ ਮੂਲ ਆਦਰਸ਼ਾਂ ਤੋਂ ਪਰੇ ਹੋ ਗਿਆ ਕਹਿਕੇ ਵਹਿਸ਼ਕਾਰ ਕੀਤਾ ਤਾਂ ਤਤਕਾਲੀਨ ਧਰਮ ਦੇ ਠੇਕੇਦਾਰ ਪੰਡਤਾਂ ਨੇ ਗੁਰੂ ਨਾਨਕ ਨੂੰ ਭੂਤਨਾ, ਬੇਤਾਲਾ ਅਤੇ ਕੁਰਾਹੀਆ ਕਹਿ ਕੇ ਨਿੰਦਿਆ। ਤਕਰੀਬਨ ਪੰਜ ਸੌ ਸਾਲ ਪਹਿਲਾਂ ਕਬੀਰ ਨੇ ਜਾਤੀ ਅਤੇ ਵਰਣਵਾਦ ਦੀ ਅੰਧੀ ਧਾਰਮਕ ਵਿਵਸਥਾ ਤੇ ਚੋਟ ਕੀਤੀ ਤਾਂ ਧਰਮ ਦੀ ਅਵਗਿਆ ਦਾ ਅਰੋਪ ਲਾ ਕੇ ਕਬੀਰ ਨੂੰ ਲੋਹੇ ਦੀ ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਵਿਚ ਸੁਟ ਦਿਤਾ ਗਿਆ। ਈਸਾ ਮਸੀਹ ਨੂੰ ਸਿਰਫ ਇਸ ਆਰੋਪ ਤੇ ਸਲੀਬ ਤੇ ਟੰਗ ਦਿਤਾ ਗਿਆ ਕਿ ਉਸ ਨੇ 'ਹਰ ਮਨੁਖ ਪਰਮੇਸ਼ਰ ਦਾ ਪੁੱਤਰ ਹੈ' ਕਿਹਾ। ਆਦੀ ਸ਼ੰਕਰਾਚਾਰਯ ਨੂੰ ਆਪਣੀ ਮਾਤਾ ਦਾ ਸਸਕਾਰ, ਲਾਸ਼ ਨੂੰ ਆਪਣੇ ਮੋਢੇ ਚੁੱਕ, ਪਿੰਡੋਂ ਬਾਹਰ ਨਿਰਜਨ ਸਥਾਨ ਤੇ ਇਕੱਲਿਆਂ ਕਰਨਾ ਪਿਆ ਕਿਉਂਕਿ ਇਕ ਵਾਰ ਸੰਨਿਆਸ ਧਾਰ ਲੈਣ ਤੋਂ ਬਾਦ ਆਦੀ ਸ਼ੰਕਰਾ-ਚਾਰਯ (ਮਾਂ ਦੀ ਮੌਤ ਦੀ ਖਬਰ ਪਾ) ਦੁਬਾਰਾ ਗ੍ਰਿਹਸਥ ਵਿਚ ਪੈਰ ਰਖ ਸਨਾਤਨ ਮਰਿਆਦਾ ਦਾ ਉਲੰਘਣ ਦੇ ਆਰੋਪ ਵਿਚ ਵਹਿਸ਼ਕ੍ਰਿਤ (ਤਨਖਾਹੀਆ) ਘੋਸ਼ਿਤ ਕਰ ਦਿਤੇ ਗਏ।

ਜੇ ਗੁਰੂ ਨਾਨਕ ਕਹਿੰਦੇ ਹਨ—

'ਜਉ ਤਉ ਪ੍ਰੇਮ ਖੇਲਨ ਕਾ ਚਾਉ
ਸਿਰੁ ਧਰਿ ਤਲੀ ਗਲੀ ਮੇਰੀ ਆਉ ॥'

(ਪੰਨਾ ੧੪੧੨)

ਤਾਂ ਇਹ ਏਵੇਂ ਨਹੀਂ, ਪੰਥਾਂ ਅਤੇ ਸੰਪ੍ਰਦਾਵਾਂ ਦੇ ਅਨੇਕਾਂ ਅਉਕੜਾਂ ਨਾਲ ਜੂਝਦੇ ਹੋਇ, ਪ੍ਰਾਣਾਂ ਦੀ ਬਾਜ਼ੀ ਲਾ, ਬਿਖਮ ਮਾਰਗ ਤੇ ਚੱਲਣ ਦਾ ਸਾਹਸਿਕ ਅਭਿਆਨ ਹੈ, ਗੁਰੂ ਨਾਨਕ ਦਾ ਅਨੁਸਰਣ ਕਰਨਾ (ਮਾਰਗ ਤੇ ਚਲਣਾ)।'

ਇਤਿਹਾਸ ਗਵਾਹ ਹੈ, ਐਸੀਆਂ ਅਨੇਕਾਂ ਧਾਰਮਕ (ਸੰਪ੍ਰਦਾਇਕ) ਸਿਆਸੀ ਅਤੇ ਪਰੰਪਰਾਗਤ ਅੰਧ ਵਿਸ਼ਵਾਸ਼ੀ ਅਉਕੜਾਂ ਨੂੰ ਝਲਦੇ ਹੋਇ ਵੀ ਪ੍ਰਭੂ ਦੇ ਆਸ਼ਕਾਂ ਨੇ ਖੋਜੀ ਪਰੰਪਰਾ ਨੂੰ ਨਾ ਸਿਰਫ ਜਾਰੀ ਰਖਿਆ ਹੈ, ਬਲਕਿ ਆਪਣੀ ਕ੍ਰਾਂਤੀਕਾਰੀ ਵਾਣੀ ਨਾਲ ਮਨੁਖ-ਮਾਤਰ ਦੇ ਅੰਦਰ ਸੁਤੇ ਚੇਤਨਯਬੋਧ ਨੂੰ ਹਲੂਣਾ ਦੇ, ਮਨੁੱਖੀ–ਮੂਲ ਦੀ ਖੋਜ ਲਈ ਪ੍ਰੇਰਿਆ ਹੈ।

ਤੱਤ ਦਰਸ਼ੀ, ਸ੍ਰੀ ਗੁਰੂ ਅਮਰਦਾਸ ਜੀ ਮਨੁਖ-ਮਾਤਰ ਨੂੰ ਪ੍ਰੇਰਦੇ ਹਨ—

'ਇਸੁ ਮਨ ਕਉ ਕੋਈ ਖੋਜਹੁ ਭਾਈ,
ਮਨੁ ਖੋਜਤ ਨਾਮੁ ਨਉਨਿਧਿ ਪਾਈ ॥'

(ਪੰਨਾ ੧੧੨੮)

੭੬੬ ਫੇਜ਼-੬ ਮੋਹਾਲੀ

ਪੰਜਵੇਂ ਪਾਤਸ਼ਾਹ ਨੇ ਖੋਜ ਕੇ ਪਾਇਆ ਹੈ, ਪਰਮ ਤੱਤ ਨੂੰ,

'ਖੋਜਤ-ਖੋਜਤ ਦੁਆਰੇ ਆਇਆ
ਤਾ ਨਾਨਕ ਜੋਗੀ ਮਹਲੁ ਘਰ ਪਾਇਆ।

(ਪੰਨਾ ੮੮੬)


Sri Satguru Jagjit Singh Ji eLibrary NamdhariElibrary@gmail.com

# ਬੰਗਲੌਰ ਦੇ ਨਾਮਧਾਰੀ ਫ਼ਾਰਮ ਦੀਆਂ ਕੁਝ ਯਾਦਾਂ

—ਗੁਰਬਚਨ ਸਿੰਘ ਭੁੱਲਰ

ਕੁਝ ਸਮਾਂ ਪਹਿਲਾਂ ਅਸੀਂ ਚਾਰ ਮਿੱਤਰ ਕੁਝ ਦਿਨਾਂ ਲਈ ਦਿੱਲੀ ਤੋਂ ਭੱਜਣ ਦੀ ਸਲਾਹ ਕਰਨ ਲੱਗੇ ਤਾਂ ਗੁਣਾ ਦੱਖਣ-ਦੇਸ ਉਤੇ ਪਿਆ। ਲੇਖਕ-ਪੱਤਰਕਾਰ ਪ੍ਰੀਤਮ ਸਿੰਘ ਪੰਛੀ ਨੇ ਸਲਾਹ ਦਿੱਤੀ ਕਿ 'ਦੱਖਣ ਵਿਚੋਂ ਵੀ ਕਰਨਾਟਕ ਚਲਦੇ ਹਾਂ। ਬੰਗਲੌਰ ਦੇ ਨੇੜੇ ਸਥਿਤ ਨਾਮਧਾਰੀ ਫਾਰਮ ਨੂੰ ਟਿਕਾਣਾ ਬਣਾਵਾਂਗੇ ਅਤੇ ਨਿਸਚਿੰਤ ਹੋ ਕੇ ਬੰਗਲੌਰ, ਮੈਸੂਰ, ਟੀਪੂ ਸੁਲਤਾਨ ਦਾ ਸ੍ਰੀਰੰਗਾਪੱਟਨਮ, ਆਦਿ ਦੇਖਾਂਗੇ।'

ਸਾਡੀ ਇਸ ਫੇਰੀ ਦਾ ਘੁੰਮਣ-ਫਿਰਨ, ਦੇਖਣ-ਮਾਣਨ, ਹੱਸਣ-ਖੇਡਣ ਤੋਂ ਬਿਨਾਂ ਕੋਈ ਉਦੇਸ਼ ਨਹੀਂ ਸੀ। ਸਫ਼ਰ ਦੇ ਅਤੇ ਹੋਰ ਨਿੱਕੇ-ਮੋਟੇ ਪਰਬੰਧਾਂ ਦੇ ਝਮੇਲੇ ਵੀ ਸਾਨੂੰ ਬੋਝ ਲੱਗ ਰਹੇ ਸਨ। ਸੋ ਪੰਛੀ ਜੀ, ਮੈਂ ਅਤੇ ਜਗਦੀਸ਼ ਕੌਸ਼ਲ ਨੇ ਆਪਣੀਆਂ ਜੇਬਾਂ ਅਤੇ ਜ਼ਿੰਮੇਵਾਰੀਆਂ ਚੌਥੇ ਸਾਥੀ, ਦਿੱਲੀ ਦੇ ਪ੍ਰਸਿੱਧ ਪੰਜਾਬੀ ਸੇਵਕ ਐਨ. ਆਰ. ਗੋਇਲ ਦੀ ਝੋਲੀ ਵਿਚ ਖਾਲੀ ਕਰ ਦਿਤੀਆਂ। ਸਾਡੇ ਚਾਰਾਂ ਵਿਚੋਂ ਇਸ ਕੰਮ ਲਈ ਉਹੋ ਹੀ ਢੁੱਕਵੇਂ ਸਨ। ਹੁਣ ਅਸੀਂ ਤਿੰਨੇ ਤਾਂ ਸੁਤੰਤਰ-ਚਿੱਤ ਅਤੇ ਮੁਕਤ-ਮਨ ਹੋ ਗਏ ਸੀ। ਸੁਭਾਵਿਕ ਹੀ ਸਭ ਕੁਝ ਬਹੁਤ ਜਾਣਕਾਰੀ-ਭਰਪੂਰ ਤਾਂ ਰਿਹਾ ਹੀ, ਬੇਹਦ ਦਿਲਚਸਪ ਵੀ ਰਿਹਾ।

ਠਾਕੁਰ ਉਦੇ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਫਾਰਮ ਵਿਖੇ ਹੋ ਰਹੀ ਵਿਗਿਆਨਕ ਖੇਤੀ ਆਪਣੇ ਆਪ ਵਿਚ ਸਾਡੇ ਲਈ ਇਕ ਨਵੀਂ ਗੱਲ ਸੀ। ਆਧੁਨਿਕ ਲੀਹਾਂ ਉਤੇ ਚੱਲ ਕੇ ਉਥੇ ਫੁੱਲਾਂ ਅਤੇ ਸਬਜ਼ੀਆਂ ਦੇ ਬੀ ਵੱਡੀ ਮਾਤਰਾ ਵਿਚ ਤਿਆਰ ਕੀਤੇ ਜਾਂਦੇ ਹਨ। ਇਹ ਬੀ ਦੇਸ ਦੀ ਮੰਡੀ ਵਿਚ ਤਾਂ ਪੁਜਦੇ ਹੀ ਹਨ, ਕਈ ਯੂਰਪੀ ਦੇਸਾਂ ਵਿਚ ਵੀ ਆਪਣਾ ਨਾਂ ਬਣਾ ਚੁਕੇ ਹਨ। ਉਥੇ ਇਹਨਾਂ ਦੀ ਵੱਡੀ ਮੰਗ ਹੈ। ਇਹ ਤੋਂ ਇਲਾਵਾ ਫ਼ਾਰਮ ਦੇ ਵੱਡੇ ਹਿੱਸਿਆਂ ਵਿਚ ਨਾਰੀਅਲ ਅਤੇ ਅੰਬਾਂ ਦੇ ਬਿਰਛ ਹਨ। ਦੂਰ ਨੇੜੇ ਦੀਆਂ ਥਾਵਾਂ ਦੇਖਣ ਲਈ ਸਾਨੂੰ ਫਾਰਮ ਦੀ ਗੱਡੀ ਵੀ ਪ੍ਰਾਪਤ ਰਹੀ।

ਇਹਨਾਂ ਥੋੜ੍ਹੇ ਜਿਹੇ ਦਿਨਾਂ ਵਿਚ ਬਹੁਤ ਸਾਰੀਆਂ ਅਜਿਹੀਆਂ ਛੋਟੀਆਂ-ਮੋਟੀਆਂ ਗੱਲਾਂ ਹੋਈਆਂ ਅਤੇ ਘਟਨਾਵਾਂ ਵਾਪਰੀਆਂ ਜਿਨ੍ਹਾਂ ਦੀ ਯਾਦ ਹੁਣ ਵੀ ਮਨ ਦੇ ਵਿਹੜੇ ਵਿਚ ਉਥੋਂ ਦੀ ਸੱਜਰੀ ਪੌਣ ਦੇ ਬੁੱਲੇ ਵਾਂਗ ਫਿਰ ਜਾਂਦੀ ਹੈ।

### ੧. ਨਾਮਧਾਰੀ ਫਾਰਮ ਦੇ ਅੰਬ ਅਤੇ ਰਾਜਦੂਤ ਲਈ ਪਪੀਤੇ

ਅੰਬਾਂ ਦੀ ਰੁੱਤ ਜਾਣ ਵਾਲੀ ਸੀ, ਪਰ ਸ਼ੁਕਰ ਸੀ ਕਿ ਅਜੇ ਗਈ ਨਹੀਂ ਸੀ। ਸਾਨੂੰ ਦੱਸਿਆ ਗਿਆ ਸੀ ਕਿ ਪੰਜਾਹ ਏਕੜ ਵਿਚ ਲੱਗੇ ਹੋਏ ਅੰਬਾਂ ਦੇ ਬਾਗ ਵਿਚ ਕੋਈ ਚਾਲੀ ਕਿਸਮਾਂ ਦੇ ਅੰਬ ਹੁੰਦੇ ਹਨ। ਜਾਪਦਾ ਸੀ, ਉਸ ਸਮੇਂ ਤੱਕ ਬਹੁਤੀਆਂ ਵੰਨਗੀਆਂ ਦੀ ਰੁੱਤ ਜਾਂਦੀ ਰਹੀ ਸੀ। ਪਰ ਜੋ ਕੁਝ ਵੀ ਸੀ, ਬੇਮਿਸਾਲ ਸੀ।

ਪਹਿਲੀ ਸ਼ਾਮ ਭੋਜਨ ਮਗਰੋਂ ਜਦੋਂ ਸਾਡੀ ਪ੍ਰਾਹੁਣਚਾਰ ਬੀਬੀ ਨੇ ਕੱਟੇ ਹੋਏ ਅੰਬਾਂ ਦਾ ਥਾਲ ਸਾਡੇ ਸਾਹਮਣੇ ਰਖਿਆ ਸਾਨੂੰ ਇਹ ਗੱਲ ਬਿਲਕੁਲ ਸੁਭਾਵਿਕ ਲੱਗੀ। ਅਗਲੀ ਸਵੇਰ ਅਖਬਾਰ ਦੀ ਤਲਬ ਲਗੀ ਤਾਂ ਪਤਾ ਲਗਿਆ ਕਿ ਬੰਗਲੌਰ ਵਾਲੇ ਵਿਗਿਆਨੀ ਹਰ ਰੋਜ਼ ਲੈ ਕੇ ਆਉਂਦੇ ਹਨ। ਫ਼ਾਰਮ ਦੇ ਦੂਜੇ ਸਿਰੇ ਉਤੇ ਸਥਿਤ ਦਫ਼ਤਰ ਪੁੱਜ ਕੇ ਇਕ ਪੰਜਾਬੀ ਨੌਜਵਾਨ ਤੋਂ ਅਖ਼ਬਾਰ ਦੀ ਮੰਗ ਕੀਤੀ ਅਤੇ ਬਾਹਰ ਫੁੱਲਾਂ ਵਿਚਕਾਰ ਘਾਹ ਉਤੇ ਬੈਠ ਕੇ ਉਡੀਕ ਕਰਨ ਲਗੇ। ਮੁੜਦੇ ਪੈਰੀਂ ਉਹ ਅੰਬਾਂ ਦੀ ਟੋਕਰੀ ਸਾਡੇ ਵਿਚਕਾਰ ਰੱਖ ਕੇ ਬੋਲਿਆ, 'ਤੁਸੀਂ ਇਹਨਾਂ ਦਾ ਆਨੰਦ ਮਾਣੋ, ਮੈਂ ਅਖ਼ਬਾਰ ਲਿਆਉਂਦਾ ਹਾਂ।'

ਟੋਕਰੀ ਵਿਚ ਦੋ ਕਿਸਮਾਂ ਦੇ ਅੰਬ ਸਨ। ਚੀਰਨ ਵਾਲੇ ਅੰਬ ਦੇ ਅੰਦਰ ਕੁਦਰਤ ਨੇ ਕੇਸਰ ਵੀ ਆਪੇ ਹੀ ਪਾ ਦਿੱਤਾ ਹੋਇਆ ਸੀ ਅਤੇ ਚੂਪਣ ਵਾਲਾ ਅੰਬ ਦੋ ਕੁ ਵਾਰ ਦੱਬਣ ਮਗਰੋਂ ਸੁਗੰਧਿਤ ਪੀਣ ਪਦਾਰਥ ਦਾ ਡੱਬਾ ਬਣ ਜਾਂਦਾ ਸੀ। ਢੱਕਣ ਖੋਲ੍ਹੋ, ਮੂੰਹ ਨੂੰ ਲਾਓ ਅਤੇ ਤ੍ਰਿਪਤ ਹੋਵੋ। ਗੋਇਲ ਜੀ ਬੋਲੇ, 'ਇਹਨਾਂ ਅੰਬਾਂ ਦੇ ਨਾਂ ਪੁੱਛੀਏ।'

ਅਸੀਂ ਸਾਰੇ ਹੱਸੇ, 'ਗੋਇਲ ਜੀ, ਇਥੇ ਇਹ ਜਾਣਕਾਰੀ ਇਕੱਤਰ ਕਰਨ ਵਾਲਾ ਅਧਿਆਪਕ-ਪੁਣਾ ਛੱਡੋ। ਤੁਸੀਂ ਅੰਬ ਖਾਣੇ ਹਨ ਕਿ ਕਿਸਮਾਂ ਗਿਣਨੀਆਂ ਹਨ। ਜਿੰਨੇ ਸਮੇਂ ਵਿਚ ਨਾਂ ਪੁਛੋਗੇ, ਦੋ ਫਾੜੀਆਂ ਹੋਰ ਖਾਓ!'

ਇਸ ਪਿਛੋਂ ਛੇਤੀ ਹੀ ਨਾਮਧਾਰੀ ਫ਼ਾਰਮ ਦੇ ਅੰਬਾਂ ਦਾ ਅਸਲੀ ਰੂਪ ਸਾਡੇ ਸਾਹਮਣੇ ਆ ਗਿਆ। ਅਖ਼ਬਾਰ ਪੜ੍ਹ ਕੇ ਪਰਤੇ ਤਾਂ ਪ੍ਰਾਹੁਣਚਾਰ ਬੀਬੀ ਨੇ ਪੁਛਿਆ, 'ਸੰਤ ਜੀ (ਚੰਦਨ ਕੋਲ ਚੰਦਨ ਹੋਣ ਵਾਂਗ ਉਥੇ ਕਈ ਲੋਕ ਸਾਨੂੰ ਵੀ 'ਸੰਤ ਜੀ'



Sri Satguru Jagjit Singh Ji eLibrary NamdhariElibrary@gmail.com

ਹੀ ਆਖਦੇ ਸਨ), ਨਾਸ਼ਤੇ ਲਈ ਦੁੱਧ ਅਤੇ ਅੰਬ ਮਿਕਸੀ ਵਿਚੋਂ ਦੀ ਲੰਘਾ ਦਿਆਂ ?' ਫੇਰ ਦੁਪਹਿਰ ਦੀ ਰੋਟੀ ਮਗਰੋਂ ਵੀ ਅੰਬ ਅਤੇ ਸ਼ਾਮ ਦੇ ਭੋਜਨ ਮਗਰੋਂ ਵੀ ਅੰਬ। ਆਚਾਰ ਵੀ ਅੰਬ ਦਾ ਤੇ ਨਾਰੀਅਲ ਦਾ, ਜਿਸ ਦਾ ਸੁਆਦ ਬਿਲਕੁਲ ਆਪਣੇ ਚਿੱਭੜਾਂ ਵਰਗਾ ਸੀ। ਅਗਲੇ ਦਿਨ ਅੰਬਾਂ ਦਾ ਗੁਥਲਾ ਸਾਡੇ ਨਿਵਾਸ ਵਿਖੇ ਵੀ ਪੁੱਜ ਗਿਆ।

ਚੌਥੇ ਦਿਨ ਅਸੀਂ ਕਿਤੇ ਬਾਹਰ ਜਾਣ ਦੀ ਥਾਂ ਫ਼ਾਰਮ ਹੀ ਵੇਖਣਾ ਸੀ। ਦੁਪਹਿਰ ਦੇ ਭੋਜਨ ਮਗਰੋਂ ਕੁਝ ਘੜੀਆਂ ਸਸਤਾਉਣ ਲੱਗੇ। ਮੇਰੀ ਅੱਖ ਲਗਿਆਂ ਪਤਾ ਨਹੀਂ ਕਿੰਨਾ ਚਿਰ ਹੋਇਆ ਸੀ ਕਿ ਇਕ ਭਿਆਨਕ ਸੁਫ਼ਨਾ ਆਇਆ। ਅਸੀਂ ਚਾਰੇ ਮਿੱਤਰ ਡਿਗਦੇ ਉਠਦੇ ਭੱਜੇ ਜਾ ਰਹੇ ਸੀ। ਬੱਚਿਆਂ ਦੀਆਂ ਕਾਰਟੂਨ ਫ਼ਿਲਮਾਂ ਵਾਂਗ ਪਤਲੀਆਂ ਲੰਮੀਆਂ ਲੱਤਾਂ-ਬਾਹਾਂ ਵਾਲੇ ਅੰਬ ਸਾਡਾ ਪਿਛਾ ਕਰ ਰਹੇ ਸਨ। ਉਹਨਾਂ ਦੇ ਸਿਰਾਂ ਉਤੇ ਦੋ-ਦੋ ਪੱਤੇ ਜੰਗੀ ਝੰਡਿਆਂ ਵਾਂਗ ਝੂਲ ਰਹੇ ਸਨ। ਮੈਂ ਸੁਤ-ਉਨੀਂਦੇ ਵਿਚ ਸਾਥੀਆਂ ਨੂੰ ਮਧੋਲਿਆ, 'ਉਠੋ, ਹਮਲਾ ਹੋ ਗਿਆ !' ਉਹ ਹੜਬੜਾ ਕੇ ਬੈਠੇ ਹੋਏ ਤਾਂ ਮੈਂ ਪੂਰੀ ਤਰ੍ਹਾਂ ਜਾਗ ਚੁਕਿਆ ਸੀ। ਅੱਖਾਂ ਮਲਦਿਆਂ ਉਹਨਾਂ ਨੂੰ ਮੈਂ 'ਕੁਛ ਨਹੀਂ, ਕੁਛ ਨਹੀਂ' ਆਖ ਕੇ ਪਾ ਦਿਤਾ, ਪਰ ਆਪ ਦੁਬਾਰਾ ਸੌਂ ਨਾ ਸਕਿਆ। ਅੰਬਾਂ ਅੱਗੇ ਭੱਜਣ ਕਰਕੇ ਮੇਰੀਆਂ ਲੱਤਾਂ ਫੁੱਲ ਗਈਆਂ ਸਨ ਅਤੇ ਦਿਲ ਜ਼ੋਰ ਨਾਲ ਧੜਕ ਰਿਹਾ ਸੀ। ਇਸ ਸੁਫ਼ਨੇ ਬਾਰੇ ਸੋਚਦਿਆਂ ਮੈਨੂੰ ਬਹੁਤ ਪਹਿਲਾਂ ਸੁਣੀ ਹੋਈ ਇਕ ਘਟਨਾ ਯਾਦ ਆਈ।

ਕਹਿੰਦੇ ਹਨ ਕਿ ਭਾਰਤ ਵਿਚ ਇਕ ਗੈਰ-ਪਪੀਤਾ ਦੇਸ ਦੇ ਨਵੇਂ ਆਏ ਰਾਜਦੂਤ ਨੂੰ ਪ੍ਰਧਾਨ ਮੰਤਰੀ ਨੇ ਭੋਜਨ ਲਈ ਸਦਿਆ। ਰਸਮੀ ਗੱਲਾਂ ਮਗਰੋਂ ਉਹਨੇ ਪਪੀਤੇ ਦੀ ਪਲੇਟ ਵਲ ਸੰਕੇਤ ਕਰਕੇ ਰਾਜਦੂਤ ਨੂੰ ਕਿਹਾ, 'ਇਹ ਪਪੀਤਾ ਹੈ। ਬਹੁਤ ਗੁਣਕਾਰੀ ਫਲ ਹੈ। ਦਿਲ ਦੇ ਰੋਗਾਂ ਲਈ ਖਾਸ ਕਰਕੇ ਚੰਗਾ ਹੈ। ਆਸ ਹੈ ਕਿ ਸ੍ਰੀਮਾਨ ਰਾਜਦੂਤ ਨੂੰ ਇਹ ਪਸੰਦ ਆਵੇਗਾ।' ਅਗਲੇ ਦਿਨ ਉਹਨੂੰ ਬਦੇਸ਼ ਮੰਤਰੀ ਨੇ ਰੋਟੀ ਕੀਤੀ ਅਤੇ ਕਿਹਾ, 'ਇਹ ਪਪੀਤਾ ਹੈ...ਇਹ ਦਿਲ ਦੇ ਰੋਗਾਂ ਲਈ...।' ਤੀਜੇ ਦਿਨ ਉਹਨੂੰ ਬਦੇਸ਼ ਰਾਜ ਮੰਤਰੀ ਖਾਣੇ ਲਈ ਬੁਲਾ ਕੇ ਬੋਲਿਆ, 'ਇਹ ਪਪੀਤਾ ਹੈ... ਇਹ ਦਿਲ ਦੇ ਰੋਗਾਂ ਲਈ...!' ਰਾਜਦੂਤ ਖਿਝ ਕੇ ਖੜਾ ਹੋ ਗਿਆ। ਉਹਨੇ ਦੋਵਾਂ ਹੱਥਾਂ ਨਾਲ ਆਪਣੀਆਂ ਬੋਦੀਆਂ ਪੁੱਟੀਆਂ। ਫੇਰ ਉਹਨੇ ਦੋਵੇਂ ਹਥੇਲੀਆਂ ਮੇਜ਼ ਉਤੇ ਮਾਰੀਆਂ। ਅੰਤ ਨੂੰ ਉਹ ਰੋਣਹਾਕੀ ਆਵਾਜ਼ ਵਿਚ ਕੂਕਿਆ, 'ਪਰ ਭਾਰਤ ਸਰਕਾਰ ਨੂੰ ਇਹ ਵਹਿਮ ਕਿਉਂ ਅਤੇ ਕਿਥੋਂ ਹੋ ਗਿਆ ਕਿ ਮੈਂ ਜਾਂ ਮੇਰੇ ਦੇਸ ਦੀ ਸਰਕਾਰ ਜਾਂ ਮੇਰਾ ਦੇਸ ਦਿਲ ਦੇ ਰੋਗੀ ਹਨ !'

ਮੈਂ ਸੋਚਿਆ ਕਿ ਆਪਣੇ ਸਾਰੇ ਪ੍ਰਾਹੁਣਚਾਰਾਂ ਨੂੰ ਇਕੱਠੇ ਕਰੀਏ ਅਤੇ ਉਸ ਰਾਜਦੂਤ ਵਾਂਗ ਪੁੱਛੀਏ, 'ਤੁਹਾਨੂੰ ਇਹ ਵਹਿਮ ਕਿਉਂ ਅਤੇ ਕਿਥੋਂ ਹੋ ਗਿਆ ਕਿ ਅਸੀਂ ਇਥੇ ਕੇਵਲ ਅਤੇ ਕੇਵਲ ਅੰਬ ਖਾਣ ਹੀ ਆਏ ਹਾਂ।'

### ੨. ਬਿਸ਼ਨ ਸਿੰਘ ਬੁੜੇ ਦਾ ਰੱਬ ਅਤੇ ਕਰਨਾਟਕ ਦਾ ਰੱਬ

ਪਹਿਲੀ ਉਮਰੇ ਮੈਂ ਕਦੀ ਕਟਹਲ ਨਹੀਂ ਸੀ ਦੇਖਿਆ। ਦਿੱਲੀ ਆ ਕੇ ਇਸ ਪੇਠੇ ਜਿੱਡੀ ਅਤੇ ਝਾਹੇ ਵਰਗੀ ਚੀਜ਼ ਦੇ ਦਰਸ਼ਨ ਹੋਏ। ਪਤਾ ਲਗਿਆਂ ਇਹ ਕਟਹਲ ਨਾਂ ਦੀ ਸਬਜ਼ੀ ਹੈ ਜੋ ਦੱਖਣ ਵਿਚ ਬਹੁਤੀ ਹੁੰਦੀ ਹੈ। ਮਗਰੋਂ ਇਹ ਘਰ ਵਿਚ ਪਕਣ ਲੱਗੀ ਅਤੇ ਇਹ ਵੀ ਜਾਣਕਾਰੀ ਮਿਲੀ ਕਿ ਇਹ ਵੇਲ ਨੂੰ ਨਹੀਂ ਲਗਦੀ, ਬਿਰਛ ਨੂੰ ਲਗਦੀ ਹੈ।

ਫਾਰਮ ਦੀ ਗੱਡੀ ਰਾਹੀਂ ਬੰਗਲੌਰ ਤੋਂ ਤੁਰੇ ਤਾਂ ਰਾਹ ਵਿਚ ਇਹਦੇ ਬਿਰਛਾਂ ਦੇ ਵੀ ਤਰਦੇ-ਤਰਦੇ ਦਰਸ਼ਨ ਹੋ ਗਏ। ਉਹ ਆਪਣੇ ਬੋਹੜ ਵਰਗੇ ਸਨ।

ਅਗਲੇ ਦਿਨ ਫ਼ਾਰਮ ਦੇ ਨੇੜੇ ਠਾਕੁਰ ਉਦੈ ਸਿੰਘ ਜੀ ਦੀ ਕੋਠੀ ਗਏ ਤਾਂ ਰਸੋਈਏ ਸਿੰਘ ਨੇ ਸਾਨੂੰ ਖਾਣ ਲਈ ਜਿਨ੍ਹਾਂ ਚੀਜ਼ਾਂ ਦੀ ਪੇਸ਼ਕਸ਼ ਕੀਤੀ, ਉਹਨਾਂ ਵਿਚ ਕਟਹਲ ਵੀ ਸੀ। ਉਹਨੇ ਦਸਿਆ ਕਿ ਪੱਕ ਕੇ ਇਹ ਸਬਜ਼ੀ ਤੋਂ ਫਲ ਬਣ ਜਾਂਦਾ ਹੈ। ਅੰਦਰੋਂ ਦੋਵਾਂ ਹੱਥਾਂ ਉਤੇ ਚੁੱਕ ਕੇ ਲਿਆਉਂਦਿਆਂ ਉਹਨੇ ਸਾਨੂੰ ਪੱਕਾ ਕਟਹਲ ਦਿਖਾਇਆ। ਹਰਾ ਰੰਗ ਦਾਖੀ ਹੋ ਗਿਆ ਸੀ ਅਤੇ ਉਸ ਵਿਚੋਂ ਪੁਰਾਣੇ ਮਖਿਆਲ ਵਰਗੀ ਗਾੜ੍ਹੀ ਖ਼ੁਸ਼ਬੋ ਆ ਰਹੀ ਸੀ। ਅਸੀਂ ਇਹਦੇ ਬਿਰਛ ਨੂੰ ਨੇੜਿਉਂ ਦੇਖਣ ਦੀ ਇੱਛਾ ਪਰਗਟਾਈ ਤਾਂ ਉਹ ਸਾਨੂੰ ਪਿਛਲੇ ਵਿਹੜੇ ਵਿਚ ਲੈ ਗਿਆ। ਉਥੇ ਹੋਰ ਬਿਰਛਾਂ ਦੇ ਨਾਲ ਇਹਦਾ ਵੀ ਇਕ ਬਿਰਛ ਸੀ। ਫਲ ਨਾਲ ਲੱਦਿਆ ਹੋਇਆ। ਪੱਕੇ ਮੋਟੇ ਡਾਹਣਿਆਂ ਵਿਚੋਂ ਨਰੋਈਆਂ ਡੰਡੀਆਂ ਨਿਕਲ ਕੇ ਉਹਨਾਂ ਦੇ ਸਿਰਿਆਂ ਉਤੇ ਕਈ ਕਈ ਕਟਹਲ ਲਟਕ ਰਹੇ ਸਨ।

ਬਿਰਛ ਹੇਠ ਖਲੋਤਿਆਂ ਅਚਾਨਕ ਮੈਨੂੰ ਖ਼ਿਆਲ ਆਇਆ ਕਿ ਜੇ ਇਹ ਅੱਠ-ਦਸ ਕਿਲੋ ਦਾ ਫਲ ਕੱਚਾ ਨਾ



Sri Satguru Jagjit Singh Ji eLibrary NamdhariElibrary@gmail.com

ਤੋੜਿਆ ਜਾਵੇ, ਆਖ਼ਰ ਪੱਕ ਕੇ ਆਪੇ ਡਿਗਦਾ ਤਾਂ ਹੋਵੇਗਾ। ਜੇ ਇਹ ਕਿਸੇ ਅਭਾਗੇ ਦੇ ਸਿਰ ਉਤੇ ਡਿੱਗ ਪਵੇ! ਮੈਨੂੰ ਉਹ ਖਰਗੋਸ਼ ਚੇਤੇ ਆਇਆ ਜਿਸ ਵਿਚਾਰੇ ਉੱਤੇ ਛੋਟਾ ਜਿਹਾ ਅੰਬ ਆ ਡਿਗਿਆ ਸੀ ਅਤੇ ਉਹਨੇ 'ਅਸਮਾਨ ਡਿੱਗ ਪਿਆ...ਅਸਮਾਨ ਡਿੱਗ ਪਿਆ...' ਦਾ ਰੌਲਾ ਪਾ ਕੇ ਸਾਰਾ ਜੰਗਲ ਇਕੱਠਾ ਕਰ ਲਿਆ ਸੀ।

ਤੇ ਫੇਰ ਯਾਦ ਆਇਆ ਸਾਡਾ ਮਲਵਈ ਬਿਸ਼ਨ ਸਿੰਘ ਬੁੜ੍ਹਾ। ਕਮਰ ਸਿੱਧੀ ਕਰਨ ਲਈ ਉਹਨੇ ਬੋਹੜ ਹੇਠ ਪਏ ਨੇ ਸੋਚਿਆ ਸੀ ਕਿ ਰੱਬ ਕਿੱਡਾ ਕਮਲਾ ਹੈ। ਉਹਨੇ ਛੋਟੀਆਂ ਛੋਟੀਆਂ ਕਮਜ਼ੋਰ ਵੇਲਾਂ ਨੂੰ ਵੱਡੇ-ਵੱਡੇ ਪੇਠੇ, ਤਰਬੂਜ਼, ਖਰਬੂਜ਼ੇ, ਕੱਦੂ, ਆਦਿ ਲਾ ਛੱਡੇ ਹਨ ਅਤੇ ਬੋਹੜ-ਪਿੱਪਲ ਵਰਗੇ ਮਹਾਂ-ਕੱਦ ਬਲਵਾਨ ਬਿਰਛਾਂ ਨੂੰ ਛੋਟੀਆਂ ਛੋਟੀਆਂ ਬਾਟੀਆਂ। ਏਨੇ ਨੂੰ ਇਕ ਬਾਟੀ ਉਹਦੇ ਨੱਕ ਉਤੇ ਆ ਡਿੱਗੀ। ਉਹਨੇ ਗਦਗਦ ਹੋ ਕੇ ਰੱਬ ਨੂੰ ਸ਼ਾਬਾਸ਼ ਦਿਤੀ ਅਤੇ ਕਮਲਾ ਹੋਣ ਦੇ ਦੋਸ਼ ਤੋਂ ਮੁਕਤ ਕਰ ਦਿਤਾ, 'ਨਹੀਂ ਬਈ ਰੱਬਾ, ਤੂੰ ਖਾਸਾ ਸਿਆਣਾ ਹੈਂ। ਜੇ ਬੋਹੜ ਨੂੰ ਪੇਠੇ ਲੱਗੇ ਹੁੰਦੇ ਤੇਰਾ ਇਹ ਬੰਦਾ ਤਾਂ ਹੁਣੇ ਹੀ ਤੇਰੇ ਕੋਲ ਪਹੁੰਚ ਜਾਂਦਾ।'

ਨਿਸਚੇ ਹੀ ਕਰਨਾਟਕ ਦਾ ਰੱਬ ਸਾਡੇ ਬਿਸ਼ਨ ਸਿੰਘ ਬੁੜ੍ਹੇ ਦੇ ਰੱਬ ਜਿੰਨਾ ਸਿਆਣਾ ਨਹੀਂ ਸੀ ਜਿਸਨੇ ਪੇਠਿਆਂ ਵਰਗੇ ਕਟਹਲ ਅਤੇ ਪੱਥਰਾਂ ਵਰਗੇ ਨਾਰੀਅਲ ਏਨੇ ਵੱਡੇ ਅਤੇ ਉਚੇ ਬਿਰਛਾਂ ਨੂੰ ਲਾ ਛੱਡੇ ਸਨ!

### ੩. ਇਕ ਅਨੋਖਾ ਨਾਮਧਾਰੀ ਸੰਗੀਤਕਾਰ

ਨਾਮਧਾਰੀ ਪੰਥ ਦੀ ਇਕ ਚੰਗੀ ਗਲ ਹੋਣਹਾਰ ਵਿਅਕਤੀਆਂ ਦੀ ਪ੍ਰਤਿਭਾ ਪਛਾਣ ਕੇ ਉਹਦੀ ਪਰਫੁੱਲਤਾ ਲਈ ਸੰਭਾਨਾਵਾਂ ਪੈਦਾ ਕਰਨਾ ਹੈ। ਇਹ ਗੁਣਵੰਤ ਵਿਅਕਤੀ ਭਾਵੇਂ ਗਾਇਕ ਹੋਣ, ਵਾਦਕ ਹੋਣ ਜਾਂ ਖਿਡਾਰੀ ਹੋਣ।

ਇਕ ਸਵੇਰ ਮੈਂ ਫ਼ਾਰਮ ਵਿਚਲੇ ਆਪਣੇ ਨਿਵਾਸ ਨਾਲ ਲਗਦੇ ਘਾਹ ਦੇ ਮੈਦਾਨ ਵਿਚ ਘੁੰਮ ਰਿਹਾ ਸੀ। ਸੁਖਾਵੀਂ ਪੌਣ ਵਗ ਰਹੀ ਸੀ। ਪਤਾ ਨਹੀਂ ਇਹ ਮੌਸਮੀ ਵਰਤਾਰਾ ਸੀ ਜਾਂ ਸਾਰਾ ਸਾਲ ਹੀ ਇੰਜ ਹੁੰਦਾ ਹੈ। ਪਰ ਜਿੰਨੇ ਦਿਨ ਅਸੀਂ ਇਥੇ ਰਹੇ, ਇਧਰ ਦੇ ਉਲਟ ਹਵਾ ਸਦਾ ਵਗਦੀ ਹੀ ਦੇਖੀ। ਮੈਦਾਨ ਦੇ ਨਾਲ ਲਗਦੇ ਉੱਚੇ, ਦਰਮਿਆਨੇ ਤੇ ਮਧਰੇ ਨਾਰੀਅਲ ਅਤੇ ਸੰਘਣੇ ਤੇ ਛਤਰੀਦਾਰ ਇਮਲੀ ਦੇ ਬਿਰਛ ਪੌਣ ਦੀਆਂ ਸੂਖਕ ਉਂਗਲਾਂ ਲਈ ਸੁਰਾਂ ਦਾ ਕੰਮ ਦੇ ਰਹੇ ਸਨ। ਸਿਰ ਉਤੇ ਤਿੱਤਰ-ਖੰਭੇ ਬੱਦਲ ਭੱਜੇ ਜਾ ਰਹੇ ਸਨ। ਪੌਣ ਕਦੀ ਤਿੱਖੀ ਚਾਲ ਫੜ ਲੈਂਦੀ ਅਤੇ ਕਦੀ ਮੱਠੀ ਤੋਰ ਤੁਰਨ ਲਗਦੀ।

ਏਨੇ ਨੂੰ ਮੈਦਾਨ ਦੇ ਕੋਲੋਂ ਲੰਘ ਕੇ ਫ਼ਾਰਮ ਦੇ ਮੁੱਖ ਦੁਆਰ ਵੱਲ ਜਾਂਦੇ ਰਾਹ ਵਾਲੇ ਪਾਸਿਉਂ ਅਚਾਨਕ ਸੰਗੀਤ ਦੀਆਂ ਲਹਿਰਾਂ ਉੱਚੀਆਂ ਹੋ ਗਈਆਂ। ਮੈਂ ਧਿਆਨ ਇਕਾਗਰ ਕੀਤਾ। ਕਿਸੇ ਪੰਛੀ ਨੇ ਸੁਰਾਂ ਛੇੜ ਦਿਤੀਆਂ ਸਨ। ਪਰ ਅਜਿਹਾ ਰਾਗ ਮੈਂ ਪਹਿਲਾਂ ਕਦੀ ਨਹੀਂ ਸੀ ਸੁਣਿਆ। ਇਹ ਕੋਇਲ ਵੀ ਨਹੀਂ ਸੀ, ਬੁਲਬੁਲ ਵੀ ਨਹੀਂ ਸੀ ਅਤੇ ਪਪੀਹਾ ਵੀ ਨਹੀਂ ਸੀ। ਤਦ ਇਹ ਕਿਹੜਾ ਅਤੇ ਕਿਹੋ ਜਿਹਾ ਪੰਛੀ ਸੀ? ਸ਼ਾਇਦ ਇਹ ਕੋਈ ਇਧਰਲਾ ਪੰਛੀ ਹੋਵੇਗਾ ਜੋ ਉੱਤਰੀ ਭਾਰਤ ਵਿਚ ਨਹੀਂ ਹੁੰਦਾ।

ਮੈਂ ਦਬੇ ਪੈਰੀਂ ਬਿਰਛ ਹੇਠ ਚਲਿਆ ਗਿਆ। ਪੰਛੀ ਉੱਡਿਆ ਤਾਂ ਨਾ, ਪਰ ਮੈਨੂੰ ਦੇਖ ਕੇ ਚੁੱਪ ਕਰ ਗਿਆ। ਮੈਂ ਤਿੱਖੀਆਂ ਨਜ਼ਰਾਂ ਨਾਲ ਡਾਹਣੀਆਂ ਅਤੇ ਪੱਤੇ ਛਾਣਨ ਲਗਿਆ। ਅਚਾਨਕ ਹਵਾ ਦਾ ਤੇਜ਼ ਬੁੱਲਾ ਆਇਆ ਅਤੇ ਸੰਗੀਤ ਦੀਆਂ ਸੁਰਾਂ ਫੇਰ ਛਿੜ ਪਈਆਂ। ਸੁਭ੍ਹਾਨ ਤੇਰੀ ਕੁਦਰਤ! ਇਕ ਪੱਟ ਵਰਗੇ ਮੋਟੇ ਡਾਹਣੇ ਦੀ ਸਾਰੰਗੀ ਉਤੇ ਬਾਂਹ ਵਰਗੀ ਮੋਟੀ ਡਾਹਣੀ ਦਾ ਗਜ਼ ਫਿਰ ਰਿਹਾ ਸੀ। ਮੈਂ ਮੰਤਰ-ਮੁਗਧ ਹੋ ਕੇ ਦੇਖਦਾ ਰਿਹਾ। ਹਵਾ ਮੱਠੀ ਪੈ ਜਾਂਦੀ, ਸੁਰਾਂ ਅਸਰਵਣੀ ਹੋ ਜਾਂਦੀਆਂ, ਤੇਜ਼ ਬੁੱਲਾ ਆਉਂਦਾ ਤਾਂ ਅਲੌਕਾਰ ਦਿਲ-ਟੁੰਬਵੀਂ ਧੁਨ ਉੱਚੀ ਹੋ ਜਾਂਦੀ।

ਕਿਸੇ ਕਵੀ ਨੇ ਕੇਲੇ ਦੇ ਮੁੱਢ ਕਰੀਰ ਪੈਦਾ ਹੋਣ ਦਾ ਝੋਰਾ ਕਰਦਿਆਂ ਕਿਹਾ ਹੈ ਕਿ ਜਦੋਂ ਕੇਲਾ ਮਸਤੀ ਵਿਚ ਆ ਕੇ ਝੂਮਦਾ ਹੈ, ਕਰੀਰ ਦੇ ਕੰਡੇ ਉਹਨੂੰ ਪੱਛਦੇ ਹਨ। ਇਥੇ ਵੀ ਡਾਹਣੇ ਦੀ ਸਾਰੰਗੀ ਅਤੇ ਡਾਹਣੀ ਦੇ ਗਜ਼ ਨੇ ਇਕ ਦੂਜੇ ਨੂੰ ਲੰਮੀਆਂ ਵੇਗਮਈ ਖਹਿਸਰਾਂ ਨਾਲ ਛਿੱਲ ਛਡਿਆ ਸੀ। ਜਿਵੇਂ ਕੋਈ ਵਾਦਕ ਮਸਤੀ ਵਿਚ ਆ ਕੇ ਤਾਰਾਂ ਨਾਲ ਉਂਗਲਾਂ ਜ਼ਖਮੀ ਕਰ ਲੈਂਦਾ ਹੈ ਅਤੇ ਉਹਨੂੰ ਇਹਦਾ ਪਤਾ ਵੀ ਨਹੀਂ ਲਗਦਾ, ਇਸ ਡਾਹਣੇ ਅਤੇ ਡਾਹਣੀ ਦੇ ਆਪਾ ਵਿੱਸਰਵੇਂ ਜਜ਼ਬਾਤੀ ਹੁਲਾਰੇ ਨੇ ਦੋਵਾਂ ਦੇ ਛਿੱਲੜ ਹੀ ਨਹੀਂ ਸਨ ਉਡਾ ਛੱਡੇ, ਸਗੋਂ ਉਹ ਇਕ ਦੂਜੇ ਦੇ ਅੰਦਰ ਵੀ ਖੁੱਭੇ ਹੋਏ ਸਨ। ਪਰ ਕਰੀਰ ਮੁੱਢ ਲੱਗੇ ਕੇਲੇ ਵਾਂਗ ਉਹਨਾਂ ਨੂੰ ਕੋਈ ਝੋਰਾ ਨਹੀਂ ਸੀ। ਉਹ ਆਪਾ ਗੁਆ ਕੇ ਵਾਦਨ ਵਿਚ ਪੂਰੀ ਤਰ੍ਹਾਂ ਇਕਸੁਰ ਸਨ।

ਖੜ੍ਹਿਆਂ-ਖੜ੍ਹਿਆਂ ਮੈਨੂੰ ਬਹੁਤ ਸਾਲ ਪਹਿਲਾਂ ਦੇਖੀ



Sri Satguru Jagjit Singh Ji eLibrary NamdhariElibrary@gmail.com

ਪ੍ਰਸਿੱਧ ਫ਼ਿਲਮਸਾਜ਼ ਵੀ ਸ਼ਾਂਤਾਰਾਮ ਜੀ ਦੀ ਕਲਾ-ਕਿਰਤ 'ਦੋ ਆਂਖੇਂ ਬਾਰਾਂ ਹਾਥ' ਦਾ ਇਕ ਸੰਗੀਤ-ਗੁੰਧਾ ਦ੍ਰਿਸ਼ ਚੇਤੇ ਆਇਆ। ਉਸ ਵਿਚ ਵੀ ਮਨੁੱਖੀ ਸੰਗੀਤ ਦੀ ਸੰਗਤ ਕੁਦਰਤ ਦਾ ਸੰਗੀਤ ਦੇ ਰਿਹਾ ਸੀ। ਪ੍ਰਕਿਰਤੀ ਦੇ ਇਸ ਆਰਕੇਸਟਰੇ ਵਿਚ ਜੁਗਾਲੀ ਕਰਦੀ ਗਾਂ ਦੀ ਧੁਨੀ ਵੀ ਸੀ ਤੇ ਉਹਦੇ ਥਣ ਚਪੋਲਦੇ ਵੱਛਰੂ ਦਾ ਤਾਲ ਵੀ। ਮਾਂ ਦੇ ਖੰਭਾਂ ਵਿਚ ਵੜ-ਵੜ ਨਿਕਲਦੇ ਚੂਚਿਆਂ ਦੀ ਚੂੰ-ਚੂੰ ਵੀ ਸੀ ਅਤੇ ਕੁਕੜੀ ਦੀ ਮਮਤਾ-ਭਰੀ ਕੁੜਕੁੜ ਵੀ। ਤੇ ਸਰਬੋਤਮ ਸਾਜ਼ ਸੀ ਇਕ ਬਿਰਛ ਦੀਆਂ ਘਸਰ ਰਹੀਆ ਡਾਹਣੀਆਂ। ਕੀ ਕਦੀ ਸ਼ਾਂਤਾ ਰਾਮ ਜੀ ਨੂੰ ਵੀ ਮੇਰੇ ਵਾਂਗ ਇਹ ਬਿਰਛ-ਸਾਜ਼ ਦੇਖਣ ਦਾ ਸੁਭਾਗ ਮਿਲਿਆ ਸੀ ਜਿਸ ਨੂੰ ਉਹਨਾਂ ਨੇ ਫ਼ਿਲਮ ਦੇ ਪਰਦੇ ਉਤੇ ਰੂਪਮਾਨ ਕਰ ਦਿਤਾ ? ਜਾਂ ਕੀ ਉਹ ਉਹਨਾਂ ਦੀ ਕਲਾਤਮਕ ਕਲਪਨਾ ਸੀ ਅਤੇ ਮੇਰੇ ਸਾਹਮਣੇ ਦਾ ਇਹ ਦ੍ਰਿਸ਼ ਕੁਦਰਤ ਨੇ ਉਹਨਾਂ ਦੀ ਕਲਪਨਾ ਤੋਂ ਪ੍ਰੇਰਿਤ ਹੋ ਕੇ ਸਿਰਜਿਆ ਸੀ ?

ਕੁਝ ਵੀ ਹੋਵੇ, ਪਤਾ ਨਹੀਂ ਕਿੰਨਾ ਸਮਾਂ ਮੈਨੂੰ ਸਭ ਕੁਝ ਵਿੱਸਰ ਕੇ ਉਥੇ ਖਲੋਤਿਆਂ ਬੀਤ ਗਿਆ। ਦੂਰੋਂ ਆਵਾਜ਼ ਪੈਣ ਉਤੇ ਜਾਦੂ ਟੁੱਟਿਆ ਤਾਂ ਮੈਂ ਇਸ ਅਨੋਖੇ ਸੰਗੀਤ-ਵਾਦਕ ਨੂੰ ਝੁਕ ਕੇ ਮੱਥਾ ਟੇਕਿਆ ਅਤੇ ਸਭਾ ਵਿਚੇ ਛੱਡ ਕੇ ਜਾਣ ਦੀ ਸੁਹਜ-ਵਿਰੋਧੀ ਗੁਸਤਾਖ਼ੀ ਲਈ ਖਿਮਾ ਮੰਗੀ !

JANTA
HYDRAULIC PRESSES
JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574
MFRS. OF:
HYDRAULIC PRESSES FOR THE USE OF
● RUBBER MOULDING
● CONVEYOR & TRANSMISSION BELTING
● PLYWOOD HOT PRESSES
● DEEP DRAWING
● CLUTCH FACING & BRAKE LINING

## ਵਿਰਕ ਦੀ ਕਹਾਣੀ

ਕੁਲਵੰਤ ਸਿੰਘ ਵਿਰਕ ਬਾਰੇ ਜਾਣਕਾਰੀ ਦੇਣੀ ਗੁਸਤਾਖ਼ੀ ਹੈ, ਵਿਰਕ ਹੋਰਾਂ ਦੀ ਸ਼ਖ਼ਸੀਅਤ ਨਾਲ ਵੀ ਅਤੇ ਪੰਜਾਬੀ ਸਾਹਿਤ ਨਾਲ ਵੀ। ਉਹਨਾ ਨੇ ਪੰਜਾਬੀ ਕਹਾਣੀ ਦੇ ਖੇਤਰ ਵਿਚ ਇਕ ਕੀਰਤੀਮਾਨ ਸਥਾਪਤ ਕੀਤਾ। ਪਿੰਡ ਦੇ ਜੀਵਨ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ, ਮਨਾਂ ਦੇ ਛੋਟੇ ਛੋਟੇ ਅਹਿਸਾਸ ਬਦਲਦੇ ਸਮੇਂ ਦੇ ਹਾਲਾਤ ਇਹਨਾਂ ਸਭ ਦੀ ਨਿਸ਼ਾਨਦੇਹੀ ਵਿਰਕ ਨੇ ਇਕ ਸੂਖਮ ਨੀਝ ਨਾਲ ਕੀਤੀ। ਵਿਰਕ ਹੋਰਾਂ ਦੀ ਸ਼ਬਦਾਵਲੀ ਦੀ ਰਵਾਨੀ, ਉਸ ਦਾ ਪੇਂਡੂ ਮੁਹਾਵਰਾ ਅਤੇ ਕਹਾਣੀ ਵਿਚਲੀ ਉਤਸੁਕਤਾ ਪਾਠਕ ਨੂੰ ਬਾਹਰੀ ਦੁਨੀਆ ਨਾਲੋਂ ਤੋੜ ਕੇ ਰਚਨਾਕਾਰ ਦੀ ਦੁਨੀਆ ਨਾਲ ਚਿਪਕਾ ਦਿੰਦੀ ਹੈ। ਜਿਨ੍ਹਾਂ ਲੇਖਕਾਂ ਕਰਕੇ ਪੰਜਾਬੀ ਕਹਾਣੀ ਨੇ ਸੰਸਾਰ ਸਾਹਿਤ ਵਿਚ ਆਪਣਾ ਸਨਮਾਨਯੋਗ ਥਾਂ ਬਣਾਇਆ ਹੈ ਉਹਨਾਂ ਵਿਚ ਸਰਦਾਰ ਕੁਲਵੰਤ ਸਿੰਘ ਵਿਰਕ ਦਾ ਨਾਂਅ ਸਿਰਕੱਢਵਾਂ ਹੈ।

ਅੱਧੀ ਸਦੀ ਪਹਿਲਾਂ ਦੇ ਪੇਂਡੂ ਪੰਜਾਬ ਖਾਸ ਕਰਕੇ ਲਾਹੌਰ ਦੇ ਆਲੇ-ਦੁਆਲੇ ਦੇ ਕੇਂਦਰੀ ਪੰਜਾਬ ਦੇ ਜਨ-ਜੀਵਨ ਦੀ ਝਲਕ ਅਤੇ ਬਦਲਦੇ ਸਮੇਂ ਅੱਗੇ ਮਨੁੱਖ ਦੀਆਂ ਮਜਬੂਰੀਆਂ ਦਾ ਦ੍ਰਿਸ਼ ਪੇਸ਼ ਕਰਦੀ 'ਉਜਾੜ' ਵਿਰਕ ਹੋਰਾਂ ਦੀ ਇਕ ਪ੍ਰਤੀਨਿਧ ਕਹਾਣੀ ਅਗਲੇ ਪੰਨਿਆਂ ਤੇ ਛਾਪ ਰਹੇ ਹਾਂ।

—ਸੰਪਾਦਕ



Sri Satguru Jagjit Singh Ji eLibrary NamdhariElibrary@gmail.com

ਕਹਾਣੀ

# ਉਜਾੜ

□ ਕੁਲਵੰਤ ਸਿੰਘ ਵਿਰਕ

ਆਲਾ ਸਿੰਘ ਹੁਣ ਕੁਝ ਬੁੱਢਾ ਹੋ ਗਿਆ ਸੀ, ਪਰ ਏਨਾ ਬੁੱਢਾ ਨਹੀਂ ਕਿ ਉਹ ਡਾਂਗ ਲੈ ਕੇ ਆਪਣੇ ਖਾਲ ਦੇ ਮੂੰਹੇ ਤੇ ਨਾ ਬੈਠ ਸਕਦਾ ਹੋਵੇ, ਆਪਣੀਆਂ ਪੈਲੀਆਂ ਦਵਾਲੇ ਫੇਰਾ ਨਾ ਮਾਰ ਸਕਦਾ ਹੋਵੇ, ਜਾਂ ਕਿਸੇ ਪਰ੍ਹੇ ਵਿਚ ਖੜਕਾ ਕੇ ਗੱਲ ਨਾ ਕਰ ਸਕਦਾ ਹੋਵੇ। ਉਸ ਦੇ ਮੂੰਹ ਤੇ ਕੋਈ ਝੁਰੜੀ ਨਹੀਂ ਦਿਸਦੀ ਸੀ, ਸਗੋਂ ਚਿੱਟੀ ਪਲਮਦੀ ਦਾੜ੍ਹੀ ਦੇ ਉੱਤੇ ਉਸਦੀਆਂ ਗੋਰੀਆਂ ਗੱਲ੍ਹਾਂ ਅਜੇ ਥਿੰਦਿਆਈ ਦੀ ਭਾਹ ਮਾਰਦੀਆਂ।

ਉਸ ਦੀ ਨਜ਼ਰ ਪਹਿਲੇ ਤੋਂ ਵੀ ਤੇਜ਼ ਹੋ ਗਈ ਜਾਪਦੀ ਸੀ। ਅਜੇ ਅਗਲੇ ਦਿਨ ਉਹ ਤੇ ਉਸਦਾ ਨਿੱਕਾ ਪੁੱਤਰ ਆਪਣੀ ਭੁੱਲੀ ਹੋਈ ਗਾਂ ਲੱਭਣ ਚੜ੍ਹੇ ਸਨ ਤੇ ਆਲਾ ਸਿੰਘ ਨੇ ਆਪਣੇ ਮੁੰਡੇ ਤੋਂ ਪਹਿਲਾਂ ਹੀ ਦੂਰ ਚੁਗਦੀ ਆਪਣੀ ਗਾਂ ਵੇਖ ਕੇ ਪਛਾਣ ਲਈ ਸੀ।

ਦੰਦਾਂ ਵਿਚ ਪੀੜ ਹੋਣ ਕਰਕੇ ਉਸ ਬਹੁਤ ਸਾਰੇ ਦੰਦ ਕਢਵਾ ਦਿਤੇ ਹੋਏ ਸਨ, ਪਰ ਇਸ ਨਾਲ ਉਸ ਦੇ ਚਿਹਰੇ ਦਾ ਰੁਅਬ.ਨਹੀਂ ਸੀ ਵਿਗੜਿਆ। ਹਾਂ, ਦਾਲ ਸਲੂਣੇ ਬਿਨਾਂ ਉਹ ਰੋਟੀ ਔਖੀ ਹੀ ਖਾ ਸਕਦਾ ਸੀ ਤੇ ਹਰ ਸਲੂਣੇ ਵਿਚ ਉਹ ਤਰੀ ਜ਼ਰੂਰ ਚਾਹੁੰਦਾ ਸੀ। ਇਕ ਵੇਰ ਜਦੋਂ ਉਹਦੀ ਬੁੱਢੀ ਵਹੁਟੀ ਨੇ ਗੋਭੀ ਘਿਓ ਵਿਚ ਭੁੰਨ ਕੇ ਬਣਾ ਦਿਤੀ ਤਾਂ ਉਸ ਬੜਾ ਖਿਝ ਕੇ ਆਖਿਆ, "ਗੋਭੀ ਠੀਕ ਬਣਾਈ ਏ ਤੂੰ, ਜਿਵੇਂ ਆਂਡੜੇ ਹੁੰਦੇ ਨੇ।" ਗੰਨੇ ਤੇ ਬੇਰਾਂ ਦੇ ਸਵਾਦ ਤੋਂ ਉਹ ਹੁਣ ਵਾਂਝਾ ਹੋ ਗਿਆ ਸੀ ਤੇ ਦਾਣੇ ਚੱਬਣੇ ਉਸ ਲਈ ਅਸਲੋਂ ਅਸੰਭਵ ਸਨ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਕਸਰ ਉਹ ਵਧੇਰਾ ਦੁੱਧ ਪੀ ਕੇ ਕੱਢ ਲੈਂਦਾ। ਸ਼ਾਇਦ ਇਸੇ ਦੁੱਧ ਸਦਕਾ ਹੀ ਸੀ ਕਿ ਜਦੋਂ ਕੋਈ ਕਾਮਾ ਹਲ ਖਲਾਰਕੇ ਪੈਲੀ ਦੀਆਂ ਗੁੱਠਾਂ ਗੋਡਣ ਲਗਦਾ ਤਾਂ ਆਲਾ ਸਿੰਘ ਖਲੋਤਾ ਹਲ ਆਪ ਹਿੱਕ ਲੈਂਦਾ।

ਇਨ੍ਹਾਂ ਬੁੱਢਿਆਂ ਢੱਗਿਆਂ ਦੀ ਉਹ ਰਗ ਰਗ ਤੋਂ ਜਾਣੂੰ ਸੀ। ਇਸ ਧੌਲੇ ਢੱਗੇ ਦੀ ਮਾਂ ਦੀ ਮਾਂ ਉਸ ਦੇ ਪੁੱਤਰ ਦੇ ਦਾਜ ਵਿਚ ਆਈ ਸੀ ਤੇ ਉਸ ਦੇ ਘਰ ਆ ਕੇ ਦਸ ਸੂਏ ਸੂਈ ਸੀ। ਉਨ੍ਹਾਂ ਦਸਾਂ ਸੂਇਆਂ ਵਿਚ ਇਕ ਇਸ ਬੁੱਢੇ ਢੱਗੇ ਦੀ ਮਾਂ ਸੀ। ਨਿੱਕਾ ਹੁੰਦਾ ਇਹ ਧੌਲਾ ਢੱਗਾ ਬੜਾ ਸ਼ੈਤਾਨ ਸੀ। ਜਦੋਂ ਆਲਾ ਸਿੰਘ ਇਸ ਨੂੰ ਖੋਲ੍ਹ ਕੇ ਗਾਂ ਹੇਠ ਛੱਡਦਾ ਤਾਂ ਇਹ ਗਾਂ ਵਲ ਏਡੀ ਜ਼ੋਰ ਜ਼ੋਰ ਦੀ ਭੱਜਦਾ ਕਿ ਇਸ ਤੋਂ ਗਾਂ ਦੇ ਕੋਲ ਆਪਣੇ ਆਪ ਨੂੰ ਠੱਲ੍ਹਿਆ ਨਾ ਜਾਂਦਾ ਤੇ ਇਹ ਗਾਂ ਦੇ ਹੇਠ ਪੈਣ ਦੀ ਥਾਂ ਉਸ ਕੋਲੋਂ ਅਗਾਂਹ ਲੰਘ ਜਾਂਦਾ ਤੇ ਫਿਰ ਮੁੜ ਕੇ ਆਉਂਦਾ। ਗਾਂ ਚੁੰਘਦੇ ਨੂੰ ਬੰਨ੍ਹਣ ਲਗਿਆਂ ਪੈਰ ਮਿੱਧ ਦਿੰਦਾ ਤੇ ਕਦੀ ਕਦੀ ਗੁਸੇ ਵਿਚ, ਬੰਨ੍ਹ ਕੇ ਹਟਣ ਲਗਿਆਂ ਨੂੰ, ਸਿਰ ਵੀ ਮਾਰਦਾ।

ਇਸ ਦੀ ਉਮਰ ਦੇ ਦੂਜੇ ਵਰ੍ਹੇ ਜਦੋਂ ਸਾਰੇ ਡੰਗਰ ਚੁਗਣ ਲਈ ਛਿੜਦੇ ਤਾਂ ਇਹ ਵਹਿੜਕਾ ਖੁਰਲੀ ਤੇ ਹੀ ਬੱਧਾ ਰਹਿੰਦਾ। ਖੁਲ੍ਹਿਆ ਹੋਇਆ ਤੇ ਇਹ ਕਾਬੂ ਹੀ ਨਹੀਂ ਸੀ ਆਉਂਦਾ। ਇਕ ਵੇਰ ਇਹ ਰੱਸਾ ਤੁੜਾ ਕੇ ਖੁਲ੍ਹ ਗਿਆ ਸੀ ਤੇ ਅੰਨੇਵਾਹ ਬੜੀ ਦੂਰ ਭੱਜ ਗਿਆ। ਮਸਾਂ ਮਸਾਂ ਆਲਾ ਸਿੰਘ ਦੇ ਪੁਤਰ ਨੇ ਘੋੜੀ ਤੇ ਚੜ੍ਹ ਕੇ ਇਸਨੂੰ ਵੇੜ੍ਹ ਕੇ ਆਂਦਾ ਤੇ ਕਈਆਂ ਜਣਿਆਂ ਨੇ ਰਲਕੇ ਫੜਿਆ।

ਤੇ ਤੀਜੇ ਵਰ੍ਹੇ ਇਸ ਨੇ ਬੱਧੇ ਬੱਧੇ ਹੀ ਇਕ ਮੱਝ ਤ੍ਰਟ ਦਿਤੀ ਤੇ ਆਲਾ ਸਿੰਘ ਨੂੰ ਮੱਝ ਨੂੰ ਬੀਮਾਰ ਹੋਣ ਤੋਂ ਬਚਾਣ ਲਈ ਉਸ ਦੇ ਪਿੰਡੇ ਤੇ ਗਿੱਲੀ ਚੀਕਣੀ ਮਿੱਟੀ ਮਲਣੀ ਪਈ ਸੀ।

ਚੌਥੇ ਵਰ੍ਹੇ ਜਦੋਂ ਇਸ ਦੇ ਗਲ ਘੁੰਗਰੂਆਂ ਦਾ ਹਾਰ ਪਾ ਕੇ ਮੁਹਰਲੇ ਫਲ੍ਹੇ ਜੁੱਤਾ ਤਾਂ ਕਈ ਮੰਗਣ ਆਏ ਬਾਜ਼ੀਗਰ ਤੇ ਬਾਜ਼ੀਗਰਨੀਆਂ ਇਸ ਦੀਆਂ ਲੰਮੀਆਂ ਪਾਂਘਾਂ ਤੇ ਘੁਟਵੇਂ ਜੁੱਸੇ ਦੀਆਂ ਸਿਫਤਾਂ ਕਰਕੇ ਤੇ ਇਸ ਦੇ ਗਲ ਕੌਡੀਆਂ ਤੇ ਮਣਕਿਆਂ ਦੀਆਂ ਗਾਨੀਆਂ ਪਾ ਕੇ ਆਲਾ ਸਿੰਘ ਤੋਂ ਕਣਕ ਦੀਆਂ ਭਰੀਆਂ ਲੈ ਗਏ। ਹਲੀਂ ਜੁੱਤੇ ਦੀ ਨੱਥ ਆਲਾ ਸਿੰਘ ਪਿਛਾਂਹ ਨੂੰ ਫੜੀ ਰਖਦਾ। ਨਹੀਂ ਤੇ ਇਹ ਆਪਣੇ ਹੇਠਲੇ ਢੱਗੇ ਨੂੰ ਸਿਧਾ ਨਹੀਂ ਸੀ ਹੋਣ ਦਿੰਦਾ।

ਪਰ ਹੁਣ ਤੇ ਨੱਥ ਛੱਡ ਇਸ ਦੇ ਗਲ ਰੱਸੇ ਦੀ ਵੀ ਲੋੜ ਨਹੀਂ ਸੀ। ਇਹ ਧੌਲਾ ਢੱਗਾ ਤੇ ਆਪਣੀ ਹੋਂਦ ਤੋਂ ਵੀ ਮੁਨਕਰ ਸੀ। ਜਿਥੇ ਜੋਈਏ, ਬਿਨਾਂ ਅੜੀ ਦੇ ਜੁਪ ਪੈਂਦਾ। ਗੱਡੇ ਉਤੇ ਭਾਵੇਂ ਕੋਈ ਆਦਮੀ ਵੀ ਨਾ ਹੋਵੇ ਸਿਧਾ ਘਰ ਲੈ ਆਉਂਦਾ। ਓੜ ਅਸਲੋਂ ਸਿਧੀ ਕਢਦਾ। ਇਸ ਦੀਆਂ ਕੋਈ ਵੱਖਰੀਆਂ ਆਦਤਾਂ ਨਹੀਂ ਸਨ, ਨਾ ਕੋਈ



Sri Satguru Jagjit Singh Ji eLibrary NamdhariElibrary@gmail.com

ਖਰਾਬੀਆਂ, ਨਾ ਇਸ ਦੀਆਂ ਕੋਈ ਖਾਹਿਸ਼ਾਂ ਸਨ ਤੇ ਨਾ ਉਨ੍ਹਾਂ ਦੇ ਪੂਰਾ ਕਰਨ ਲਈ ਕੋਈ ਯਤਨ। ਇਹ ਕੇਵਲ ਪੱਠੇ ਖਾਂਦਾ, ਸਾਹ ਲੈਂਦਾ ਤੇ ਜੁਲੇ ਹੇਠ ਜੁਪਦਾ। ਕੋਈ ਪੰਦਰਾਂ ਵਰੇ, ਪਹਿਲਾਂ ਇਹ ਧੌਲਾ ਵਹਿੜਕਾ ਤੇ ਆਲਾ ਸਿੰਘ ਦੋਵੇਂ ਜੀਉਂਦੇ ਸਨ, ਪਰ ਹੁਣ ਇਕੱਲਾ ਆਲਾ ਸਿੰਘ ਹੀ।

ਹਾਂ, ਆਲਾ ਸਿੰਘ ਬੁੱਢਾ ਹੋ ਕੇ ਵੀ ਅਜੇ ਜੀਉਂਦਾ ਸੀ। ਉਸ ਦੇ ਜੀਉਂਦੇ ਹੋਣ ਦਾ ਨਿਸਚਾ ਕੇਵਲ ਡਾਕਟਰਾਂ ਨੂੰ ਹੀ ਨਹੀਂ ਸੀ, ਸਗੋਂ ਸਾਰਿਆਂ ਨੂੰ, ਘਰਦਿਆਂ ਨੂੰ, ਪਿੰਡ ਵਾਲਿਆਂ ਨੂੰ ਤੇ ਕੋਲ ਦੇ ਪਿੰਡਾਂ ਵਾਲਿਆਂ ਨੂੰ ਸੀ। ਇਨ੍ਹਾਂ ਸਾਰਿਆਂ ਲਈ ਉਹ ਅਜੇ ਜੀਉਂਦਾ ਸੀ। ਸਾਰੇ ਉਸ ਦੀ ਸੁਖ-ਸਾਂਦ ਪੁਛਦੇ ਤੇ ਉਸ ਦੀ ਬਾਬਤ ਗੱਲਾਂ ਧਿਆਨ ਨਾਲ ਸੁਣਦੇ। ਆਪਣੇ ਦਵਾਲੇ ਦੇ ਪਿੰਡਾਂ ਦੀ ਤੇ ਉਹ ਮਾਨੋਂ ਹਵਾ ਵਿਚ ਉੱਕਰਿਆ ਹੋਇਆ ਸੀ। ਕੋਈ ਸੋਝੀ ਵਾਲਾ ਰਾਹੀ ਜਾਂ ਪ੍ਰਾਹੁਣਾ ਵੀ ਉਸ ਦੇ ਨਾਂ ਤੋਂ ਜਾਣੂ ਹੋਇਆਂ ਬਿਨਾਂ ਨਹੀਂ ਸੀ ਰਹਿ ਸਕਦਾ।

ਕਈ ਵਰ੍ਹਿਆਂ ਤੋਂ ਆਲਾ ਸਿੰਘ ਇਸੇ ਤਰ੍ਹਾਂ ਜੀਊ ਰਿਹਾ ਸੀ। ਪਹਿਲੇ ਵਰ੍ਹਿਆਂ ਵਿਚ ਤੇ ਇਹ ਜੀਵਨ ਟੋਰ ਹੋਰ ਵੀ ਤਿਖੀ ਸੀ। ਉਸਦਾ ਸਰੀਰ ਏਡਾ ਵੱਡਾ ਤੇ ਤਗੜਾ ਸੀ ਕਿ ਨੇੜੇ ਨੇੜੇ ਦੇ ਪਿੰਡਾਂ ਵਿਚ ਉਸ ਦੇ ਮੇਚ ਦਾ ਬੰਦਾ ਕੋਈ ਨਹੀਂ ਸੀ। ਇਕ ਵੇਰ ਜਦੋਂ ਅੰਮ੍ਰਿਤਸਰ ਦੀ ਮੱਸਿਆ ਤੇ ਉਸ ਦਾ ਕੜਾ ਪਾਣ ਨੂੰ ਜੀ ਕੀਤਾ ਸੀ ਤਾਂ ਸਾਰੇ ਅੰਮ੍ਰਿਤਸਰ ਵਿਚੋਂ ਉਸ ਦੀ ਵੀਣੀ ਤੇ ਕੋਈ ਕੜਾ ਪੂਰਾ ਨਹੀਂ ਸੀ ਆਇਆ। ਨਹਿਰਾਂ ਆਉਣ ਤੇ, ਉਸ ਡੰਗਰ ਛਡ ਕੇ ਆਪਣੇ ਪੁਰਾਣੇ ਪਿੰਡ ਤੋਂ ਪੰਜ ਛੇ ਕੋਹ ਦੂਰ ਆਪਣੀ ਭੋਇੰ ਵਿਚ ਆਪਣੇ ਨਵੇਂ ਪਿੰਡ ਦੀ ਨੀਂਹ ਰਖੀ ਸੀ। ਉਸ ਨੂੰ ਮੁਨਸਫ਼ ਮੰਨ ਕੇ ਸਾਰੇ ਪਿੰਡ ਨੇ ਆਪਣੇ ਘਰਾਂ ਲਈ ਹਾਤੇ ਵੰਡੇ ਸਨ। ਉਸ ਦੇ ਜ਼ੋਰ ਦੇਣ ਤੇ ਕੰਮੀਆਂ ਨੂੰ ਵੀ ਘਰ ਛਡਣ ਲਈ ਹਾਤੇ ਮਿਲੇ ਸਨ। ਕੋਲ ਦੇ ਕਿਸੇ ਪਿੰਡ ਵਿਚ ਕੰਮੀਆਂ ਦੀ ਕੋਈ ਆਪਣੀ ਥਾਂ ਨਹੀਂ ਸੀ। ਉਸ ਨੇ ਹੀ ਸਾਰੇ ਪਿੰਡ ਨੂੰ ਉੱਦਮ ਦੇ ਕੇ ਸਾਂਝਾ ਖੂਹ ਲਵਾਇਆ ਸੀ ਤੇ ਪਿੰਡ ਦੀ ਛਪੜਾਂ ਦੇ ਪਾਣੀਆਂ ਤੋਂ ਖਲਾਸੀ ਕਰਾਈ ਸੀ।

ਇਕ ਵਡੇ ਅਫ਼ਸਰ ਨੂੰ ਮਿਲ ਕੇ ਉਸ ਪਿੰਡ ਵਿਚ ਡਾਕਖਾਨਾ ਲਵਾ ਲਿਆ ਸੀ। ਇਸ ਨੂੰ ਉਹ ਆਪਣੇ ਰਸੂਖ ਦਾ ਸਿਖਰ ਸਮਝਦਾ ਸੀ। ਆਪਣੇ ਸਾਲਿਆਂ ਨੂੰ ਉਹ ਬੜਾ ਤਿੜ ਕੇ ਕਹਿੰਦਾ, 'ਤੁਹਾਡਾ ਕਾਟ ਤੇ ਸਾਨੂੰ ਝੱਟ ਆ ਮਿਲਦਾ ਏ, ਸਾਡਾ ਕਾਟ ਈ ਕਿਧਰੇ ਭੌਰੇ ਪੈ ਜਾਂਦਾ ਏ।' ਨਾਲ ਦੇ ਪਿੰਡ ਵਿਚ ਬੜਾ ਵੱਡਾ ਮੁਸਲਾਨ ਜ਼ਿਮੀਂਦਾਰ ਸੀ ਜਿਸ ਨੂੰ ਮਲਕ ਸਾਹਿਬ ਆਖਦੇ ਸਨ। ਹਰ ਐਤਵਾਰ ਉਸ ਨੂੰ ਲਾਹੌਰੋਂ ਅਖਬਾਰ ਆਉਂਦੀ। ਉਸ ਦੇ ਆਪਣੇ ਪਿੰਡ ਡਾਕਖਾਨਾ ਨਾ ਹੋਣ ਕਰਕੇ ਡਾਕੀਏ ਦੇ ਫੇਰੇ ਤਕ ਅਖ਼ਬਾਰ ਆਲਾ ਸਿੰਘ ਦੇ ਪਿੰਡ ਹੀ ਪਈ ਰਹਿੰਦੀ। ਇਸ ਉਡੀਕ ਤੋਂ ਬਚਣ ਲਈ ਮਲਕ ਹੁਰਾਂ ਆਪਣਾ ਨੌਕਰ ਘੋੜੀ ਤੇ ਆਲਾ ਸਿੰਘ ਦੇ ਪਿੰਡ ਘਲਣਾ ਆਰੰਭ ਦਿਤਾ। ਨੌਕਰ ਦੇ ਫੇਰਿਆਂ ਵਿਚ ਆਲਾ ਸਿੰਘ ਨੂੰ ਮਲਕ ਤੇ ਆਪਣੀ ਜਿੱਤ ਲੁਕੀ ਹੋਈ ਦਿਸਦੀ ਸੀ। ਏਡਾ ਵਡਾ ਮਲਕ ਹੋ ਕੇ ਵੀ ਡਾਕਖਾਨਾ ਨਹੀਂ ਲਵਾ ਸਕਦਾ ਸੀ।

ਜਦੋਂ ਵੀ ਉਹ ਨੌਕਰ ਨੂੰ ਵੇਖਦਾ ਤਾਂ ਜ਼ਰੂਰ ਪੁੱਛਦਾ: 'ਅਜ ਨਵਾਬ ਕਿਧਰ ਸਵਾਰ ਹੋਇਆ ਏ ?'

'ਕਿਧਰੇ ਨਹੀਂ ਜੀ, ਆਹ ਮਲਕ ਹੁਰਾਂ ਦੀ ਅਖ਼ਬਾਰ ਲੈਣ ਚਲਿਆਂ !' ਨਵਾਬ ਸਿਦਾ ਜਵਾਬ ਦਿੰਦਾ ਤੇ ਆਲਾ ਸਿੰਘ ਪੋਲੇ ਮੂੰਹ ਆਖ ਦਿੰਦਾ, 'ਅੱਛਾ ਅਜ ਐਤਵਾਰ ਹੋਣਾ ਏ ਨਾ !' ਪਰ ਆਪਣੇ ਆਪ ਨੂੰ ਕਹਿ ਰਿਹਾ ਹੁੰਦਾ: 'ਆਲਾ ਸਿਆਂ, ਤੂੰ ਬੜਾ ਬੰਦਾ ਏਂ, ਜਿਸ ਡਾਕਖਾਨਾ ਲਵਾ ਲਿਆ ਏ, ਵੇਖ ਕਿਡੇ ਕਿਡੇ ਬੰਦੇ ਛਿੱਕੇ ਤੇ ਟੰਗੇ ਹੋਏ ਨੀ।'

ਉਸ ਦੇ ਪਿੰਡ ਨੇੜੇ ਦੀ ਨਵੀਂ ਆਬਾਦੀ ਵਿਚ ਦੂਜੇ ਜ਼ਿਲ੍ਹਿਆਂ ਤੋਂ ਆਏ ਆਬਾਦਕਾਰ ਵਸੇ ਹੋਏ ਸਨ। ਇਨ੍ਹਾਂ ਨੂੰ ਤੇ ਆਲਾ ਸਿੰਘ ਆਦਮੀ ਹੀ ਨਹੀਂ ਸੀ ਸਮਝਦਾ। ਉਹ ਸਾਰੇ ਆ ਕੇ ਉਸ ਦੀ ਪੁਆਂਦੀ ਬਹਿੰਦੇ। ਉਨ੍ਹਾਂ ਦੀਆਂ ਗਵਾਚੀਆਂ ਹੋਈਆਂ ਮਝੀਂ ਉਹ ਕੋਲ ਦੇ ਜਾਂਗਲੀਆਂ ਦਿਆਂ ਪਿੰਡਾਂ ਵਿਚੋਂ ਮੁੜਾ ਦਿੰਦਾ, ਪਰ ਕਈ ਵਾਰੀ ਉਹ ਆਪ ਕੁਝ ਭਰਾਵਾਂ ਨੂੰ ਨਾਲ ਲੈ ਕੇ ਧਕੋ ਧਕੀ ਉਨ੍ਹਾਂ ਦੀਆਂ ਪੱਕੀਆਂ ਹੋਈਆਂ ਕਣਕਾਂ ਵੱਢ ਕੇ ਗੱਡਿਆਂ ਤੇ ਲਦ ਲਿਆਉਂਦਾ ਹੁੰਦਾ ਸੀ।

ਆਲਾ ਸਿੰਘ ਦੀ ਸ਼ਕਾਇਤ ਨਾ ਕਰਨ ਦਾ ਆਬਾਦ-ਕਾਰਾਂ ਨੂੰ ਜ਼ਰੂਰ ਲਾਭ ਮਿਲਦਾ। ਉਨ੍ਹਾਂ ਦੇ ਡੰਗਰ ਘਟ ਚੋਰੀ ਹੁੰਦੇ, ਉਨ੍ਹਾਂ ਦੀਆਂ ਸਰ੍ਹਵਾਂ ਤੇ ਕਣਕਾਂ ਵਿਚ ਰਾਤੀਂ ਜਾਂਗਲੀ ਆਪਣੀਆਂ ਮੱਝੀਂ ਨਾ ਚਾਰਦੇ ਤੇ ਉਨ੍ਹਾਂ ਦੀਆਂ ਕੂਲੀਆਂ ਵਿਚ ਸੰਨ੍ਹਾਂ ਘਟ ਲਗਦੀਆਂ। ਆਪਣੇ ਪਿੰਡ ਦੇ ਸਾਰੇ ਰੰਡੇ ਕੰਵਾਰੇ ਕੰਮੀ ਆਲਾ ਸਿੰਘ ਨੇ ਇਨ੍ਹਾਂ ਪਿੰਡਾਂ ਵਿਚ ਵਿਆਹ ਲਏ ਸਨ।

ਆਏ ਗਏ ਦੀ ਸੇਵਾ ਵਿਚ ਆਲਾ ਸਿੰਘ ਸਭ ਤੋਂ



Sri Satguru Jagjit Singh Ji eLibrary NamdhariElibrary@gmail.com

ਅਗੇ ਸੀ। ਖੁਰਿਆਂ ਪਿਛੇ ਭਜਦੀਆਂ ਵਾਹਰਾਂ ਨੂੰ ਉਹ ਰੋਟੀਆਂ ਖਵਾਂਦਾ। ਇਕ ਵਾਰ ਅਕਾਲੀਆਂ ਦੇ ਇਕ ਜੱਥੇ ਨੂੰ ਰੋਟੀ ਖਵਾਣ ਬਦਲੇ ਉਸ ਨੂੰ ਕਈ ਰਾਤਾਂ ਹਵਾਲਾਤ ਵਿਚ ਕੱਟਣੀਆਂ ਪਈਆਂ ਸਨ। ਇਕ ਕਹਾਣੀ ਉਸ ਬਾਰੇ ਬੜੀ ਪ੍ਰਸਿੱਧ ਸੀ। ਇਕ ਸ਼ਾਮ ਉਹ ਘੋੜੀ ਤੇ ਚੜ੍ਹ ਕੇ ਮੰਡੀਉਂ ਘਰ ਆ ਰਿਹਾ ਸੀ। ਉਸੇ ਰਾਹ ਤੇ ਇਕ ਨਵਾਂ ਵਿਆਹਿਆ ਜੋੜਾ ਵੀ ਸੜਕ ਸੁਆਰ ਸੀ।

'ਛੋਹਰਾ ਕਿਥੇ ਜਾਊਂ ਏਂ ?' ਆਲਾ ਸਿੰਘ ਨੇ ਮੁੰਡੇ ਤੋਂ ਪੁੱਛਿਆ।

'ਬਹਾਲੀਕੀ ਜਾਊ ਆਂ, ਆਪਣੇ ਸਹੁਰੇ।' ਬਹਾਲੀਕੀ ਆਲਾ ਸਿੰਘ ਦਾ ਆਪਣਾ ਪਿੰਡ ਸੀ।

'ਕਿਦ੍ਹੇ ਘਰ ?'

'ਵੀਰੂ ਸੁਾਈ ਦੇ।'

ਆਲਾ ਸਿੰਘ ਆਪ ਘੋੜੀ ਤੋਂ ਉਤਰ ਬੈਠਾ ਤੇ ਉਨ੍ਹਾਂ ਨੂੰ ਉਤੇ ਬਿਠਾ ਦਿੱਤਾ। ਰਾਤ ਨੂੰ ਜਦੋਂ ਉਹ ਈਸਾਈ ਘੋੜੀ ਆਲਾ ਸਿੰਘ ਦੇ ਘਰ ਬੰਨ੍ਹਣ ਆਇਆ ਤਾਂ ਉਸ ਲੈਣੋਂ ਨਾਂਹ ਕਰ ਦਿਤੀ, 'ਨਹੀਂ ਭਈ ਵੀਰੂ, ਜਦੋਂ ਮੇਰੀ ਧੀ ਸਹੁਰੇ ਜਾਏ ਇਹਦੇ ਤੇ ਚੜ੍ਹ ਕੇ ਜਾਏ ਤੇ ਜਦੋਂ ਆਵੇ ਇਹਦੇ ਤੇ ਈ ਚੜ੍ਹ ਆਵੇ ਕਰੇਗੀ।'

ਪਰ ਹੁਣ ਤੇ ਪਿੰਡ ਵਿਚ ਹਵਾ ਈ ਕੁਝ ਪੁੱਠੀ ਜਿਹੀ ਵਗ ਗਈ ਸੀ। ਉਸ ਦੇ ਆਪਣੇ ਉੱਦਮ ਨਾਲ ਛਤਾਏ ਹੋਏ ਸਾਂਝੇ ਟੱਪ ਹੇਠ ਕਾਵਾਂ ਰੌਲੀ ਜਿਹੀ ਪਈ ਰਹਿੰਦੀ। ਕੁਝ ਮੁੰਡੇ ਉਸ ਦੇ ਬੈਠਿਆਂ ਹੀ ਤਾਸ਼ ਖੇਡਦੇ ਰਹਿੰਦੇ ਤੇ ਆਪਸ ਵਿਚ ਝਗੜਦੇ ਰਹਿੰਦੇ। ਜਾਂ ਕੋਈ ਪਾੜ੍ਹਾ ਅਖ਼ਬਾਰ ਲੈ ਕੇ ਬਹਿ ਜਾਂਦਾ ਤੇ ਪਹਿਰ ਪਹਿਰ ਅਖ਼ਬਾਰ ਹੀ ਸੁਣਾਂਦਾ ਰਹਿੰਦਾ। ਉਨ੍ਹਾਂ ਚਿਰ ਹੋਰ ਕੋਈ ਗੱਲਬਾਤ ਨਾ ਹੋ ਸਕਦੀ ਕਿਉਂ ਜੋ ਸਾਰੇ ਲੋਕਾਂ ਦਾ ਧਿਆਨ ਅਖ਼ਬਾਰ ਸੁਣਨ ਵਿਚ ਹੁੰਦਾ।

ਪਤਾ ਨਹੀਂ ਕਿਉਂ ਆਲਾ ਸਿੰਘ ਨੂੰ ਅਖ਼ਬਾਰ ਦੀ ਦੂਜਿਆਂ ਨਾਲੋਂ ਕੁਝ ਘਟ ਸਮਝ ਆਉਂਦੀ ਤੇ ਉਹ ਇਸ ਬਾਰੇ ਕਦੀ ਕੋਈ ਸਵਾਦਲੀ ਗੱਲ ਨਾ ਕਰ ਸਕਦਾ। ਕਈ ਵੇਰ ਖਿੱਝ ਕੇ ਉਹ ਆਖਦਾ, 'ਇਹ ਸਭ ਝੂਠ ਏ। ਉਹ ਕੂੜ ਥੱਪ ਕੇ ਏਥੇ ਘਲ ਦੇਂਦੇ ਨੇ। ਉਨ੍ਹਾਂ ਨੂੰ ਸਾਰੀਆਂ ਗੱਲਾਂ ਦਾ ਕਿਵੇਂ ਪਤਾ ਚੱਲ ਜਾਂਦਾ ਏ।' ਪਰ ਕਿਸੇ ਤੇ ਇਸ ਗੱਲ ਦਾ ਰਤੀ ਅਸਰ ਨਾ ਹੁੰਦਾ। ਸਭ ਕੁਝ ਝੂਠ ਕਿਸ ਤਰ੍ਹਾਂ ਹੋ ਸਕਦਾ ਸੀ ? ਜਦੋਂ ਲੜਾਈ ਲੱਗਣ ਦੀ ਖ਼ਬਰ ਆਈ ਤੇ ਸਭ ਕੁਝ ਮਹਿੰਗਾ ਹੋਣ ਲੱਗ ਪਿਆ। ਲੀਡਰ ਕੈਦ ਹੋ ਗਏ ਤੇ ਉਨ੍ਹਾਂ ਦੇ ਕਿਧਰੇ ਜਾਣ ਆਉਣ ਦੀ ਕੋਈ ਖ਼ਬਰ ਨਹੀਂ ਸੀ ਆਉਂਦੀ। ਅੰਗਰੇਜ਼ਾਂ ਦੀਆਂ ਜਿੱਤਾਂ ਦੀਆਂ ਖ਼ਬਰਾਂ ਆਉਣ ਲੱਗੀਆਂ, ਤਾਂ ਲੀਡਰ ਛੱਡ ਦਿਤੇ ਗਏ। ਜਦੋਂ ਲੜਾਈ ਹਟਣ ਦੀ ਖਬਰ ਆਈ ਤਾਂ ਕੋਈ ਨਹੀਂ ਸੀ ਕਹਿੰਦਾ ਕਿ ਲੜਾਈ ਅਜੇ ਨਹੀਂ ਹਟੀ।

ਪਰ ਆਲਾ ਸਿੰਘ ਲਈ ਇਹ ਸਭ ਕੁਝ ਝੂਠ ਸੀ। ਜੇ ਟੱਪ ਥੱਲੇ ਝੂਠ ਦਾ ਹੀ ਪ੍ਰਚਾਰ ਹੋਣਾ ਸੀ ਤਾਂ ਕਿਉਂ ਨਾ ਗੁਰਦੁਆਰੇ ਦੇ ਭਾਈ ਹੁਰੀਂ ਆ ਕੇ ਏਥੇ ਪੰਥ ਪ੍ਰਕਾਸ਼ ਜਾਂ 'ਰਾਜ ਖਾਲਸਾ' ਪੜ੍ਹਿਆ ਕਰਨ। ਜਦੋਂ ਭਾਈ ਹੁਰੀਂ ਰਾਗ ਨਾਲ 'ਰਾਜ ਖਾਲਸਾ' ਪੜ੍ਹਦੇ ਤੇ ਕਿਤੋਂ ਕਿਤੋਂ ਮਤਲਬ ਸਮਝਾਂਦੇ ਤਾਂ ਟੱਪ ਥੱਲੇ ਅਮਨ ਹੋ ਜਾਂਦਾ। ਸਾਰੇ ਲੋਕਾਂ ਦੀਆਂ ਚਤਰਾਈਆਂ ਤੇ ਡੂੰਘੀਆਂ ਵਿਚਾਰਾਂ ਨੂੰ ਲਗਾਮ ਮਿਲ ਜਾਂਦੀ ਤੇ ਹਰ ਪਾਸੇ ਚੁੱਪ ਹੋ ਜਾਂਦੀ। ਆਲਾ ਸਿੰਘ ਦੇ ਭਾਰੇ ਤੇ ਧ੍ਰਤਿਕਾਰੇ ਹੋਏ ਸਰੀਰ ਦਾ ਰੁਅਬ ਇਸ ਤਰ੍ਹਾਂ ਪੈਦਾ ਹੋਏ ਖ਼ਲਾਅ ਵਿਚ ਛਾ ਜਾਂਦਾ ਤੇ ਉਸ ਦੇ ਮਨ ਨੂੰ ਸ਼ਾਂਤੀ ਮਿਲਦੀ। ਇਸ ਮਿੱਠੇ ਜਿਹੇ ਵਾਯੂ ਮੰਡਲ ਦਾ ਇਮਤਿਹਾਨ ਕਰਨ ਲਈ ਉਹ ਕਦੀ ਕਦੀ ਕੁਝ ਬੋਲਦਾ : 'ਭਾਈ ਜੀ, ਏਥੋਂ ਜ਼ਰਾ ਸਹਿਜ ਨਾਲ ਪੜ੍ਹੋ' 'ਭਾਈ ਜੀ ਇਹਦਾ ਮਤਲਬ ਜ਼ਰਾ ਸਮਝਾਇਆ ਜੇ,' 'ਧੰਨ ਸਿੱਖ ਸਨ ਜੀ ਉਹ।' ਪਰ ਮਾਰਸ਼ਲ ਲਾਅ ਵਾਂਗ ਇਹ ਭਾਈ ਹੁਰਾਂ ਵਾਲਾ ਹਥਿਆਰ ਵੀ ਕਦੀ ਕਦੀ ਹੀ ਵਰਤਿਆ ਜਾ ਸਕਦਾ ਸੀ, ਹਰ ਰੋਜ਼ ਤਾਂ ਨਹੀਂ।

ਕਦੀ ਕਦੀ ਟੱਪ ਥੱਲੇ ਬਹਿਸਾਂ ਹੁੰਦੀਆਂ, ਗਰਮ ਗਰਮ ਬਹਿਸਾਂ, ਅਕਾਲੀਆਂ ਦੀਆਂ, ਕਾਂਗਰਸੀਆਂ ਦੀਆਂ, ਕਮਿਊਨਿਸਟਾਂ ਦੀਆਂ। ਬਹਿਸਾਂ ਕਰਨ ਵਾਲੇ ਜੋਸ਼ ਵਿਚ ਆ ਜਾਂਦੇ, ਜਿਵੇਂ ਕੋਈ ਉਨ੍ਹਾਂ ਦੇ ਘਰ ਤੇ ਵਾਰ ਕਰ ਰਿਹਾ ਹੁੰਦਾ ਹੈ। ਆਲਾ ਸਿੰਘ ਜਾਣਦਾ ਸੀ ਅਕਾਲੀ ਸਿੱਖ ਪੰਥ ਦੀ ਉੱਨਤੀ ਚਾਹੁੰਦੇ ਹਨ, ਕਾਂਗਰਸੀ ਦੇਸ ਦੀ ਅਜ਼ਾਦੀ ਤੇ ਕਮਿਊਨਿਸਟ ਸਭ ਏਕ ਕਰਨੀ ਚਾਹੁੰਦੇ ਹਨ, ਪਰ ਇਸ ਤੋਂ ਵਧੇਰੇ ਉਹ ਇਨ੍ਹਾਂ ਬਾਰੇ ਕੁਝ ਨਹੀਂ ਸੀ ਕਹਿ ਸਕਦਾ। ਉਹ ਮੱਸਿਆ ਤੇ ਸਜੇ ਰਾਜਸੀ ਦੀਵਾਨਾਂ ਵਿਚ ਬੈਠਾ ਸੀ। ਉਸ ਗੱਲਾਂ ਸੁਣੀਆਂ ਤੇ ਸਮਝੀਆਂ ਸਨ, ਪਰ ਚੰਗੀ ਤਰ੍ਹਾਂ ਨਹੀਂ। ਇਹ ਬਹਿਸਾਂ ਕਰਨ ਵਾਲੇ ਅਖ਼ਬਾਰਾਂ ਤੇ ਰਸਾਲੇ ਵੀ ਪੜ੍ਹਦੇ ਸਨ। ਬਾਹਰੋਂ ਆਏ ਵਰਕਰਾਂ ਨੂੰ ਮਿਲਦੇ ਸਨ। ਗੱਡੀਆਂ ਵਿਚ, ਹੱਟੀਆਂ ਤੇ, ਸਟੇਸ਼ਨਾਂ ਤੇ, ਸੜਕਾਂ ਤੇ ਇਹੋ ਹੀ ਗੱਲਾਂ ਕਰਦੇ ਤੇ ਸੁਣਦੇ ਸਨ।

ਖੱਤਰੀ ਤੇ ਕਮੀਨ ਵੀ ਇਨ੍ਹਾਂ ਬਹਿਸਾਂ ਵਿਚ ਨਾਲ



Sri Satguru Jagjit Singh Ji eLibrary NamdhariElibrary@gmail.com

ਰਲ ਜਾਂਦੇ ਤੇ ਫਿਰ ਇਹ ਲੋਕ ਟੱਪ ਥੱਲੇ ਭੋਇੰ ਜਾਂ ਆਪਣੀ ਮੰਜੀ ਤੇ ਬਹਿਣ ਦੀ ਥਾਂ ਬਹਿਸ ਕਰਦੇ ਜੱਟਾਂ ਦੇ ਨਾਲ ਹੀ ਤਖਤ-ਪੋਸ਼ ਜਾਂ ਮੰਜੀ ਤੇ ਬੈਠ ਜਾਂਦੇ। ਕਈ ਵੇਰੀ ਤੇ ਇਹ ਕਮੀਨ ਬਹਿਸ ਵਿਚ ਕਿਸੇ ਜੱਟ ਨੂੰ ਹੌਲਿਆਂ ਕਰ ਦੇਂਦੇ। ਆਲਾ ਸਿੰਘ ਲਈ ਇਹ ਕਲਜੁਗ ਦੀ ਝਾਕੀ ਹੁੰਦੀ। ਉਹ ਹੈਰਾਨ ਸੀ ਕਿ ਉਹ ਜੱਟ ਇਸ ਕੰਮ ਤੋਂ ਹਟ ਕਿਓਂ ਨਹੀਂ ਸੀ ਜਾਂਦਾ। ਆਲਾ ਸਿੰਘ ਦਾ ਕਦੀ ਕਿਸੇ ਨਿਰਾਦਰ ਨਹੀਂ ਸੀ ਕੀਤਾ ਤੇ ਨਾ ਕਦੀ ਕਿਸੇ ਉਸ ਦੀ ਗੱਲ ਟੋਕੀ ਸੀ, ਪਰ ਉਸ ਦਾ ਮਨ ਤੇ ਇਨ੍ਹਾਂ ਗੁੰਝਲਾਂ ਵਲ ਆਉਂਦਾ ਹੀ ਨਹੀਂ ਸੀ ਤੇ ਨਾ ਹੀ ਉਹ ਕੁਝ ਕਹਿ ਸਕਦਾ ਸੀ। ਆਪਣੀ ਹੱਥੀਂ ਛਤਾਏ ਟੱਪ ਹੇਠ ਉਹ ਇਸ ਤਰ੍ਹਾਂ ਬੈਠਾ ਰਹਿੰਦਾ, ਜਿਵੇਂ ਕਿਸੇ ਮੌਜੀ ਰਾਜੇ ਨੇ ਆਪਣੀ ਰਿਆਸਤ ਦੇ ਹਾਈਕੋਰਟ ਦੇ ਜੱਜ ਨੂੰ ਸਿਵਲ ਸਰਜਨ ਬਣਾ ਕੇ ਕਿਸੇ ਹਸਪਤਾਲ ਵਿਚ ਬਿਠਾ ਦਿਤਾ ਹੋਵੇ ਤੇ ਉਸ ਨੂੰ ਪਤਾ ਨਾ ਹੋਵੇ ਕਿ ਉਹਨੇ ਕੀ ਕਰਨਾ ਹੈ ?

ਪਿੰਡਾਂ ਵਿਚ ਕਮਿਊਨਿਸਟਾਂ ਦੇ ਜਲਸੇ ਹੁੰਦੇ। ਕਮਿਊਨਿਸਟ ਲੀਡਰ ਥਾਣੇਦਾਰਾਂ ਤੇ ਪੁਲਸ ਕਪਤਾਨਾਂ ਨੂੰ ਉਨ੍ਹਾਂ ਦੇ ਮੂੰਹ ਤੇ ਸਿੱਧੀਆਂ ਸਿੱਧੀਆਂ ਸੁਣਾਂਦੇ, 'ਤੁਸੀਂ ਨਿੱਕੇ ਹਿਟਲਰ ਤੇ ਟੋਜੋ ਹੋ, ਅਸਾਂ ਉਨ੍ਹਾਂ ਦਾ ਰਾਜ ਖਤਮ ਕਰ ਦਿਤਾ ਹੈ, ਤੁਹਾਡਾ ਰਾਜ ਵਧੇਰਾ ਚਿਰ ਨਹੀਂ ਰਹਿ ਸਕਦਾ।' ਜਾਂ 'ਪੁਲਸ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਆਪਣੀਆਂ ਰੋਟੀਆਂ ਨਾਲ ਬੰਨ੍ਹ ਕੇ ਲਿਆਇਆ ਕਰਨ, ਜੱਟਾਂ ਦੇ ਘਰੋਂ ਰੋਟੀਆਂ ਖਾਣ ਦਾ ਉਨ੍ਹਾਂ ਨੂੰ ਕੋਈ ਹੱਕ ਨਹੀਂ।' ਆਲਾ ਸਿੰਘ ਟੋਡੀ ਨਹੀਂ ਸੀ। ਮੁਰੱਬੇ ਮਿਲਣ ਵੇਲੇ ਉਸ ਮੁਰੱਬਾ ਲੈਣੋਂ ਨਾਂਹ ਕਰ ਦਿਤੀ ਸੀ। ਉਹ ਸਾਹਿਬ ਦੇ ਤਰਲੇ ਨਹੀਂ ਸੀ ਪਾਉਣਾ ਚਾਹੁੰਦਾ, ਪਰ ਇਹੋ ਜਿਹੀਆਂ ਗੱਲਾਂ ਉਸ ਦੇ ਮੂੰਹੋਂ ਨਹੀਂ ਸੀ ਨਿਕਲ ਸਕਦੀਆਂ। ਉਸ ਉਹ ਵੇਲੇ ਦੇਖੇ ਸਨ ਜਦੋਂ ਨੰਬਰਦਾਰ ਜਾਂ ਜ਼ੈਲਦਾਰ ਦੇ ਵਿਰੁਧ ਗੱਲ ਆਖਣੀ ਜੁਰਮ ਸੀ। ਉਹ ਇਨ੍ਹਾਂ ਗੱਲਾਂ ਤੇ ਤਾਲੀ ਨਹੀਂ ਸੀ ਵਜਾ ਸਕਦਾ। ਡਰ ਤੋਂ ਨਹੀਂ, ਇਸ ਲਈ ਇਹ ਉਸ ਦੇ ਦਿਲ ਦੀਆਂ ਆਵਾਜ਼ਾਂ ਨਹੀਂ ਸਨ, ਪਰ ਉਹ ਇਹ ਵੀ ਅਨੁਭਵ ਕਰ ਲੈਂਦਾ ਕਿ ਉਹ ਹੁਣ ਮੁਹਰਲੀ ਪਾਲ ਵਿਚ ਨਹੀਂ ਖਲੋਤਾ ਸੀ। ਉਸ ਦੇ ਅਗੇ ਕਈ ਹੋਰ ਲੋਕ ਸਨ ਤੇ ਉਹ ਭਜ ਕੇ ਉਨ੍ਹਾਂ ਨੂੰ ਨਹੀਂ ਮਿਲ ਸਕਦਾ ਸੀ।

ਕਮਿਊਨਿਸਟ ਮੁੰਡੇ ਡਿਪਟੀ ਕਮਿਸ਼ਨਰਾਂ ਤੇ ਪੁਲਸ ਕਪਤਾਨਾਂ ਨੂੰ ਮਿਲਦੇ ਤੇ ਧੰਨਵਾਦੀ ਹੋਣ ਦੀ ਥਾਂ ਉਨ੍ਹਾਂ ਨਾਲ ਹੋਈ ਗੱਲਬਾਤ ਉਤੇ ਖੁਲ੍ਹੇ ਜਲਸਿਆਂ ਵਿਚ ਨੁਕਤਾਚੀਨੀ ਕਰਦੇ। ਸਰਕਾਰ ਦੇ ਬਾਰੇ ਇਹ ਲੋਕ ਇਸ ਤਰ੍ਹਾਂ ਗੱਲਾਂ ਕਰਦੇ ਜਿਵੇਂ ਕਿਸੇ ਨਾਲ ਦੇ ਪਿੰਡ ਦੀ ਪਰ੍ਹੇ ਹੁੰਦੀ ਹੈ।

ਕਈ ਫ਼ੌਜੀ ਮੁੜ ਕੇ ਪਿੰਡ ਆ ਰਹੇ ਸਨ, ਆਜ਼ਾਦ ਹਿੰਦ ਫੌਜ ਦੇ ਤੇ ਕਈ ਦੂਜੇ। ਰਾਜ ਉਲਟਾਉਣ ਦੇ ਸੁਪਨੇ ਵੇਖਣ ਵਾਲੇ, ਆਜ਼ਾਦ ਦੇਸ਼ਾਂ ਵਿਚ ਆਜ਼ਾਦ ਬੰਦਿਆਂ ਵਾਂਗ ਫਿਰਨ ਵਾਲੇ। ਇਨ੍ਹਾਂ ਫੌਜੀਆਂ ਨੇ ਜਰਨੈਲ ਵੇਖੇ, ਵਜ਼ੀਰ ਵੇਖੇ, ਬਾਦਸ਼ਾਹ ਵੇਖੇ, ਬੰਦੂਕਾਂ, ਤੋਪਾਂ, ਮਸ਼ੀਨ ਗੰਨਾਂ ਚਲਾਣੀਆਂ ਸਿੱਖੀਆਂ, ਮੋਟਰਾਂ ਤੇ ਟੈਂਕ ਚਲਾਣੇ ਸਿਖੇ, ਅੰਗ-ਰੇਜ਼ ਵੇਖੇ, ਅਮਰੀਕਣ ਵੇਖੇ, ਹਬਸ਼ੀ ਵੇਖੇ, ਇਟੈਲੀਅਨਾਂ ਨੂੰ ਕੈਦ ਰਖਿਆ, ਈਰਾਨ, ਮਿਸਰ, ਇਟਲੀ, ਫਰਾਂਸ ਤੇ ਇੰਗਲਸਤਾਨ ਵਿਚ ਉਹ ਗਏ। ਕਿੰਨੀਆਂ ਕੌਮਾਂ ਦੀਆਂ ਉਮੈਦਾਂ ਬਣੇ ਰਹੇ। ਆਲਾ ਸਿੰਘ ਨੂੰ ਆਖਰ ਉਹ ਕਿੱਡਾ ਕੁ ਵੱਡਾ ਬੰਦਾ ਸਮਝ ਸਕਦੇ ਸਨ।

ਇਕ ਕਵੀ ਮੁੰਡੇ ਨੂੰ ਦੂਰੋਂ ਦੂਰੋਂ ਜਲਸਿਆਂ ਤੇ ਸੱਦੇ ਆਉਂਦੇ। ਵੱਡੇ ਵੱਡੇ ਅਖਬਾਰੀ ਲੋਕਾਂ ਨਾਲ ਉਸ ਦਾ ਮੇਲ ਮਿਲਾਪ ਸੀ। ਇਨ੍ਹਾਂ ਮੁਲਾਕਾਤਾਂ ਦੀਆਂ ਗੱਲਾਂ ਉਹ ਜਲਸਿਆਂ ਤੋਂ ਆ ਕੇ ਸੁਣਾਂਦਾ ਤੇ ਲੋਕੀਂ ਬੜੇ ਗਹੁ ਨਾਲ ਸੁਣਦੇ। ਇਸ ਸਭ ਕੁਝ ਦੇ ਸਾਹਮਣੇ ਆਲਾ ਸਿੰਘ ਲੜਖੜਾ ਜਾਂਦਾ।

ਪਿੰਡ ਵਿਚ ਸਭ ਤੋਂ ਉੱਚੀ ਥਾਂ ਤੋਂ ਬਿਨਾਂ ਉਸ ਹੋਰ ਕੋਈ ਥਾਂ ਨਹੀਂ ਸੀ ਵੇਖੀ ਤੇ ਇਸ ਥਾਂ ਤੋਂ ਬਿਨਾਂ ਹੋਰ ਕੋਈ ਥਾਂ ਉਹ ਕਬੂਲਣ ਲਈ ਤਿਆਰ ਵੀ ਨਹੀਂ ਸੀ। ਜਦੋਂ ਉਹ ਟੱਪ ਥਲੇ ਆ ਕੇ ਬਹਿੰਦਾ ਤੇ ਲੋਕਾਂ ਦਾ ਧਿਆਨ ਖਿੱਚਣ ਲਈ ਕਈ ਗੀਟੇ ਆਪਣੀ ਗੁਥਲੀ ਵਿਚੋਂ ਕੱਢਦਾ। ਨੇੜੇ ਤੇੜੇ ਦੇ ਵੱਡੇ ਪੀਰਾਂ ਫ਼ਕੀਰਾਂ ਦੀਆਂ ਗੱਲਾਂ ਸੁਣਾਂਦਾ, 'ਪੀਰ ਬਹਾਰ ਸ਼ਾਹ ਤੇ ਅਸਲੋਂ ਮਸਤਾਨਾ ਸੀ। ਮੇਰੀ ਇਕ ਮੱਝ ਨੂੰ ਘੋਟੂ ਪਿਆ—ਬੜੀ ਮੱਝ ਸੀ, ਉਹ ਇਨ੍ਹਾਂ ਵਟੂਆਂ ਤੋਂ ਲਈ ਸੀ ਮੈਂ ਲੜ ਝਗੜ ਕੇ, ਡੰਗਰ ਨਹੀਂ ਸਨ ਇਹ ਸੌਹਰੇ ਹੱਥੋਂ ਛੱਡਦੇ, ਲੇਖਾ ਭਾਵੇਂ ਕਿੰਨਾ ਦੇਈਏ—ਉਸ ਮੱਝ ਨੂੰ ਘੋਟੂ ਪਿਆ ਤੇ ਮੈਂ ਖੀਰ ਸੁਖੀ। ਮੱਝ ਬਚ ਰਹੀ। ਰੱਬੋਂ ਹੀ ਬਚ ਰਹੀ, ਬਹਾਰ ਸ਼ਾਹ ਵਿਚਾਰੇ ਉਥੇ ਕੀ ਕਰਨਾ ਸੀ। ਲਉ ਜੀ ਮੈਂ ਉਹ ਖੀਰ ਲੈ ਕੇ ਗਿਆ ਤੇ ਇਕ ਥੜ੍ਹੇ ਜਿਹੇ ਤੇ ਬੈਠਾ ਹੋਇਆ, ਪਰ ਨੰਗਾ ਈ ਤੇ ਬਸ ਅਸਲੋਂ ਪਲਾਂਘ ਕੁ ਤੇ, ਕੋਲ ਥੜੇ ਦੇ ਉਤੇ ਈ ਝਾੜੇ ਫਿਰਿਆ ਹੋਇਆ ਸੂ।'



Sri Satguru Jagjit Singh Ji eLibrary NamdhariElibrary@gmail.com

ਤੇ ਕਦੀ ਕੋਈ ਹੋਰ ਅਨੋਖੀ ਜਿਹੀ ਗੱਲ ਲੈ ਟੁਰਦਾ। "ਇਹ ਜਿਹੜੇ ਅੰਗਰੇਜ਼ ਨੇ ਇਹ ਬੜੀ ਤਾੜ ਵਾਲੇ ਬੰਦੇ ਹੁੰਦੇ ਨੇ। ਨੁਹਾਰ ਦੀ ਬੜੀ ਸੰਞਾਣ ਰਖਦੇ ਨੇ। ਇਕ ਬੰਦੋਬਸਤ ਵਾਲਾ ਸਾਹਿਬ ਸੀ ਪੁਰਾਣਾ ਤੇ ਕਿਧਰੇ ਬਾਪੂ ਉਰਾਂ ਦੇ ਵੇਲੇ ਏਧਰ ਰਹਿ ਗਿਆ ਹੋਇਆ ਸੀ। ਅਮਰ ਸਿੰਘ ਦੀ ਰੱਖ ਵਿਚ ਸ਼ਿਕਾਰ ਖੇਡਦਾ ਮੈਨੂੰ ਟੱਕਰ ਗਿਆ। ਅਜੇ ਕਾਲੀ ਦਾੜ੍ਹੀ ਸਾਂ ਓਦੋਂ। ਝਟ ਆਂਹਦਾ ਏ, "ਓਇ ਤੁਮ ਨੱਥਾ ਸਿੰਘ ਦਾ ਲੜਕਾ ਏਂ", ਮੈਂ ਆਖਿਆ, "ਜੀ ਆਹੋ ਉਹ ਮੇਰਾ ਬਾਪ ਸੀ।"

ਕਦੀ ਉਹ ਪਿੰਡ ਦੇ ਮੁੰਡਿਆਂ ਦੇ ਦਾਦਿਆਂ ਪੜ-ਦਾਦਿਆਂ ਦੇ ਘੋਲਾਂ ਤੇ ਦੌੜਾਂ ਦੇ ਮੁਕਾਬਲੇ, ਜਾਂ ਭੱਟੀਆਂ ਤੇ ਖਰਲਾਂ ਦੀ ਵੱਡੀ ਲੜਾਈ ਦੀਆਂ ਗੱਲਾਂ ਛੇੜ ਦੇਂਦਾ। ਗੱਲਬਾਤ ਵਿਚ ਉਹ ਸਾਰੇ ਪਿੰਡ ਵਿਚੋਂ ਸੁਚੱਜਾ ਸੀ, ਪਰ ਗੱਲਾਂ ਅੰਤ ਮੁਕ ਜਾਂਦੀਆਂ। ਥੋੜ੍ਹੀ ਦੇਰ ਰਸ ਰਹਿੰਦਾ ਤੇ ਫਿਰ ਕਾਂਵਾਂ ਰੌਲੀ ਪੈ ਜਾਂਦੀ ਤੇ ਇਸ ਕਾਂਵਾਂ ਰੌਲੀ ਵਿਚ ਆਲਾ ਸਿੰਘ ਦੀ ਸ਼ਖਸੀਅਤ ਗਵਾਚ ਜਾਂਦੀ।

ਇਕ ਦਿਨ ਇਕ ਵੱਡਾ ਸਾਰਾ ਇਨਾਮੀ ਘੋੜਾ ਆਲਾ ਸਿੰਘ ਮੁੱਲ ਲੈ ਆਇਆ। ਨੇੜੇ ਨੇੜੇ ਦੇ ਸਾਰੇ ਚੰਗੇ ਘੋੜੀਆਂ ਘੋੜੇ ਉਸ ਮੁਕਾਬਲੇ ਲਈ ਵਿਸਾਖੀ ਦੇ ਮੇਲੇ ਤੇ ਸੱਦੇ ਤੇ ਹਰਾ ਦਿਤੇ, ਭੱਜਣ ਵਿਚ, ਨੇਜੇ ਵਿਚ ਤੇ ਭੁੰਬਰ ਵਿਚ। ਆਲਾ ਸਿੰਘ ਦੀ ਹਵੇਲੀ ਤੇ ਘੋੜਾ ਵੇਖਣ ਵਾਲਿਆਂ ਦਾ ਮੇਲਾ ਲਗਾ ਰਹਿੰਦਾ। ਉਹ ਵੀ ਘੋੜੇ ਨੂੰ ਲੋੜ ਤੋਂ ਵਧ ਸੰਗਲ ਪਿਛਾੜੀਆਂ ਪਾਈ ਰਖਦਾ, ਆਏ ਗਏ ਨੂੰ ਰੋਟੀ ਪਾਣੀ ਦੇਂਦਾ ਤੇ ਘੋੜੇ ਦੀਆਂ ਗੱਲਾਂ ਸੁਣਾਂਦਾ।

ਇਕ ਵਾਰ ਇਕ ਅੜੀ ਖੋਰਾ ਜੱਟ ਵੀ ਆਪਣੀ ਘੋੜੀ ਭਜਾਣ ਲਈ ਓਥੇ ਲੈ ਆਇਆ। ਅਖੇ ਜਾਂ ਘੋੜੀ ਦੇ ਦੇਣੀ ਜਾਂ ਘੋੜਾ ਲੈ ਲੈਣਾ। ਦੌੜ ਹੋਈ ਘੋੜੀ ਹਾਰ ਗਈ। ਘੋੜੀ ਵਾਲੇ ਜੱਟ ਨੇ ਘੋੜੀ ਆਲਾ ਸਿੰਘ ਦੀ ਖੁਰਲੀ ਤੇ ਬੰਨ੍ਹ ਦਿਤੀ। ਸਾਰੀ ਭੀੜ ਦੇ ਸਾਹਮਣੇ ਆਲਾ ਸਿੰਘ ਨੇ ਉਸ ਦੇ ਮੋਢੇ ਤੇ ਹੱਥ ਧਰ ਕੇ ਆਖਿਆ: ਗੱਲ ਸੁਣ ਭਰਾਵਾ ਇਹ ਖੁਰਲੀ ਵੀ ਤੇਰੀ ਤੇ ਕਿੱਲੇ ਵੀ ਤੇਰੇ। ਜੇ ਤਾਂ ਘੋੜੀ ਬੱਧੀ ਆ ਆਪਣੀ ਕਰਕੇ ਤਾਂ ਜਮ ਜਮ, ਪਰ ਜੇ ਮੇਰੀ ਕਰਕੇ ਛੱਡੀ ਆ ਤਾਂ ਹੁਣੇ ਖੋਲ੍ਹ ਲੈ। ਮੈਂ ਕੋਈ ਤੇਰੀ ਘੋੜੀ ਦਾ ਬਪਾਰ ਤੇ ਨਹੀਂ ਨਾ ਕਰਨਾ ਪਈ...ਕੋਈ ਬਪਾਰੀ ਆਂ ਮੈਂ। ਮੈਨੂੰ ਤੇ ਇਹ ਮੇਰਾ ਆਪਣਾ ਈ ਬੜਾ ਏ ਕਰਮਾਂ ਵਾਲਾ, ਬਸ ਜੀਊਂਦਾ ਰਹੇ।" ਹਰ ਪਾਸਿਓਂ ਵਾਹਵਾ ਹੋਈ।

ਅਗਲੇ ਦਿਨ ਹੀ ਡਿਸਟ੍ਰਿਕਟ ਬੋਰਡ ਦੀ ਇਕ ਸੀਟ ਲਈ ਮੈਂਬਰ ਖਲ੍ਹਾਰਣ ਦੀ ਗੱਲ ਹੋ ਪਈ। ਆਲਾ ਸਿੰਘ ਦੇ ਖਿਆਲ ਵਿਚ ਇਹ ਕੋਈ ਵਧੇਰੇ ਸੋਚਣ ਵਾਲੀ ਗੱਲ ਨਹੀਂ ਸੀ। ਉਸ ਆਖਿਆ: "ਪਿਛਲੀ ਵੇਰ ਮੈਂਬਰ ਸੀ ਸ਼ੇਰੇਕੀ ਬਰਾਦਰੀ ਦਾ। ਐਤਕੀਂ ਸਾਡੀ ਟੱਲੇ ਕਿਆਂ ਦੀ ਵਾਰੀ ਏ। ਪਿੰਡ ਤੇ ਉਨ੍ਹਾਂ ਨਾਲੋਂ ਸਾਡੇ ਢੇਰ ਬਹੁਤੇ ਨੇ, ਪਰ ਅੱਧ ਤੇ ਦੇਣ ਨਾ ਸਾਨੂੰ।"

ਪਰ ਆਲਾ ਸਿੰਘ ਦੀ ਇਹ ਦਲੀਲ ਕਿਸੇ ਨੂੰ ਜਚੀ ਨਾ। ਉਹ ਪਾਰਟੀਆਂ ਦੀਆਂ ਟਿਕਟਾਂ ਪਾਲਸੀਆਂ ਤੇ ਪ੍ਰੋਗਰਾਮਾਂ, ਚੌੜੇ ਤੇ ਸੌੜੇ ਦ੍ਰਿਸ਼ਟੀਕੋਨਾਂ ਦੀਆਂ ਗੱਲਾਂ ਕਰਨ ਲਗ ਪਏ। ਆਖਰ ਇਹ ਕੌਣ ਲੋਕ ਸਨ ਜੋ ਆਪਣੀ ਕੁਲ ਨਾਲੋਂ ਵੀ ਟਿਕਟ ਨੂੰ ਚੰਗਾ ਸਮਝਦੇ ਸਨ। ਪਿਛਲੇ ਦਿਨ ਦੀ ਵਾਹਵਾ ਪਿਛੋਂ ਇਹ ਹਾਰ ਚੋਖੀ ਚੁਭਵੀਂ ਸੀ। ਆਲਾ ਸਿੰਘ ਉਠ ਕੇ ਆਪਣੀ ਹਵੇਲੀ ਨੂੰ ਟੁਰ ਪਿਆ।

ਓਥੇ ਮੁਰੱਬਿਆਂ ਵਾਲਾ ਮੰਗਲ ਸਿੰਘ ਆਇਆ ਹੋਇਆ ਸੀ। ਮੰਗਲ ਸਿੰਘ ਆਲਾ ਸਿੰਘ ਦਾ ਲੰਗੋਟੀਆ ਯਾਰ ਸੀ, ਪਰ ਦੂਰ ਹੋਣ ਕਰਕੇ ਦੋਵੇਂ ਘਟ ਵਧ ਹੀ ਮਿਲਦੇ ਸਨ।

"ਮੰਗਲ ਸਿੰਹਾਂ ਤੈਨੂੰ ਆਖਿਆ ਸੀ ਨਾ ਆਲ੍ਹਣਿਓਂ ਡਿਗਾ ਬੋਟ ਮੁੜ ਨਹੀਂ ਵਿਚ ਪਿਆ ਕਦੀ। ਪਿੰਡੋਂ ਨਿਕਲ ਕੇ ਤੂੰ ਅਸਲੋਂ ਬੇਗਾਨਾ ਹੋ ਗਿਆ ਏਂ।" ਆਲਾ ਸਿੰਘ ਨੇ ਉਲ੍ਹਾਮਾ ਦਿਤਾ ਤੇ ਫਿਰ ਹੋਰ ਹੋਰ ਗੱਲਾਂ ਹੁੰਦੀਆਂ ਰਹੀਆਂ ਮਾਲ ਡੰਗਰ ਦੀਆਂ, ਫਸਲਾਂ ਦੀਆਂ, ਗਵਾਂਢੀ ਪਿੰਡਾਂ ਦੀਆਂ, ਗੱਡੀ ਦੀਆਂ ਭੀੜਾਂ ਦੀਆਂ।

"ਆ ਪਿੰਡ ਚਲੀਏ ਆਲਾ ਸਿੰਹਾਂ ਟੱਪ ਹੇਠ ਬਹਾਂਗੇ, ਝਟ, ਕੋਈ ਗੱਲ ਕਰਾਂ ਸੁਣਾਂਗੇ।" ਮੰਗਲ ਸਿੰਘ ਨੇ ਸਲਾਹ ਦਿਤੀ।

"ਪਿੰਡ ਤੇ ਅਸਲੋਂ ਖੱਚ ਹੋ ਗਿਆ ਏ। ਬੰਦਾ ਤੇ ਮੁਢੋਂ ਰਿਹਾ ਈ ਕਾਈ ਨਹੀਂ ਨਾ। ਮੁੰਡੀਰ ਏ ਭੂਤਰੀ ਤੇ ਹਰ ਵੇਲੇ ਕਾਂਵਾਂ ਰੌਲੀ ਪਾਈ ਰਖਦੀ ਏ। ਨਾ ਕੋਈ ਸਰ ਸੁਆਦ ਦੀ ਕਰਨੀ ਤੇ ਨਾ ਕੋਈ ਸੁਣਨੀ। ਮੈਨੂੰ ਤੇ ਪਿੰਡ ਅਸਲੋਂ ਉਜਾੜ ਲੱਗਦਾ ਏ ਉਜਾੜ। ਮੈਂ ਨਹੀਂ ਜਾਣਾ ਓਥੇ ਕਦੀ।"

ਕਲ ਹੀ ਬੇਰੀ ਹੇਠ ਬੱਧਾ ਧੌਲਾ ਢੱਗਾ ਉਗਾਲੀ ਕਰ ਰਿਹਾ ਸੀ। ਉਸਦੇ ਪੱਕੇ ਹੋਏ ਕੰਨ ਤੇ ਇਕ ਕਾਂ ਚੁੰਝ ਮਾਰ ਕੇ ਲਹੂ ਕੱਢ ਰਿਹਾ ਸੀ, ਪਰ ਬੁੱਢਾ ਹੋਇਆ ਢੱਗਾ ਆਪਣੇ ਲੰਮੇ ਸਿੰਙਾਂ ਨਾਲ ਉਸਨੂੰ ਹਟਾਂਦਾ ਨਹੀਂ ਸੀ।

ਸੜਕ ਤੇ ਮਲਕ ਦਾ ਨੌਕਰ ਪਿੰਡੋਂ ਅਖਬਾਰ ਲਿਆਉਣ ਲਈ ਘੋੜੀ ਤੇ ਚੜ੍ਹਿਆ ਜਾ ਰਿਹਾ ਸੀ। ਆਲਾ ਸਿੰਘ ਨੇ ਉਸ ਨੂੰ ਵੇਖਿਆ, ਪਰ ਅਜ ਕਵਾਇਆ ਨਾ।





Sri Satguru Jagjit Singh Ji eLibrary NamdhariElibrary@gmail.com

# ਤੀਸਰਾ ਹੰਗਾਮਾ ਨਹੀਂ......

**—ਸਿਤਾਰ ਤਾਹਿਰ**

**ਪਹਿਲਾ ਹੰਗਾਮਾ ਉਸ ਵਕਤ ਹੋਇਆ ਜਦੋਂ ਅਖਬਾਰ ਵਿਚ ਖਬਰ ਛਪੀ ਅਤੇ ਦੂਸਰਾ ਕੋਹਰਾਮ ਉਸ ਵਕਤ ਮਚਿਆ ਜਦੋਂ ਲਾਸ਼ ਮੁਹੱਲੇ ਆਈ।...ਤੀਸਰਾ ਹੰਗਾਮਾ..........**

ਮੁੰਨੀ ਦੇਵੀ ਦਾ ਖਾਵੰਦ ਬਹੁਤ ਸਾਲਾਂ ਤੋਂ ਮਰ ਚੁੱਕਾ ਸੀ।ਮੁੰਨੀ ਦੇਵੀ ਪੁਰਾਣੇ ਵਕਤਾਂ ਦੀ ਮਿਡਲ ਪਾਸ ਸੀ। ਖਾਵੰਦ ਇਕ ਛੋਟਾ ਜਿਹਾ ਘਰ ਛੱਡ ਗਿਆ ਸੀ। ਚਾਰ ਕਮਰਿਆਂ ਦੇ ਪੁਰਾਣੇ ਘਰ ਦੇ ਤਿੰਨ ਕਮਰੇ ਕਿਰਾਏ ਤੇ ਉਠਾ ਦਿਤੇ। ਅਤੇ ਇਕ ਕਮਰੇ ਵਿਚ ਆਪਣੇ ਪੁਤਰ ਮੁਖਤਿਆਰ ਨਾਲ ਜ਼ਿੰਦਗੀ ਗੁਜ਼ਾਰਣ ਲਗੀ। ਇਸ ਕਮਰੇ ਵਿਚ ਮੁੰਨੀ ਦੇਵੀ ਨੇ ਬਚਿਆਂ ਨੂੰ ਪੜ੍ਹਾਉਣਾ ਸ਼ੁਰੂ ਕਰ ਕਰ ਦਿਤਾ। ਪਹਿਲੀ ਤੋਂ ਪੰਜਵੀਂ ਜਮਾਤ ਦੇ ਬੱਚੇ ਵੀਹ ਰੁਪਏ ਮਾਹਵਾਰ ਤੇ ਉਸ ਕੋਲ ਆਉਂਦੇ ਅਤੇ ਇਸ ਤਰ੍ਹਾਂ ਉਥੇ ਅੱਠ ਦਸ ਬਚਿਆਂ ਨਾਲ ਰੌਣਕ ਲਗੀ ਰਹਿੰਦੀ।

ਮੁਖਤਿਆਰ ਅਜਿਹੇ ਹੀ ਮਾਹੌਲ ਵਿਚ ਜਵਾਨ ਹੋਇਆ। ਐਫ. ਏ. ਕਰਨ ਬਾਅਦ ਉਸ ਪੜ੍ਹਨਾ ਛੱਡ ਦਿਤਾ ਅਤੇ ਨੌਕਰੀ ਦੀ ਤਲਾਸ਼ ਵਿਚ ਭਟਕਣਾ ਸ਼ੁਰੂ ਕੀਤਾ। ਜਦੋਂ ਤਿੰਨ ਸਾਲ ਤਕ ਕੋਈ ਨੌਕਰੀ ਨਾ ਮਿਲੀ ਤਾਂ ਮੁਖਤਿਆਰ ਨੇ ਬੰਬਈ ਜਾਣ ਦਾ ਫੈਸਲਾ ਕਰ ਲਿਆ। ਸਾਰੇ ਲੋਕ ਵੀ ਕਹਿੰਦੇ ਸਨ ਕਿ ਬੰਬਈ ਵਿਚ ਕੋਈ ਨਾ ਕੋਈ ਰੁਜ਼ਗਾਰ ਆਸਾਨੀ ਨਾਲ ਮਿਲ ਜਾਂਦਾ ਹੈ। ਮੁੰਨੀ ਦੇਵੀ ਨੇ ਉਸਨੂੰ ਬਹੁਤ ਸਮਝਾਇਆ ਪਰ ਜਵਾਨ ਬੇਟੇ ਦੇ ਸਾਹਮਣੇ ਕੋਈ ਪੇਸ਼ ਨਾ ਗਈ। ਉਹ ਆਪ ਵੀ ਜਾਣਦੀ ਸੀ ਕਿ ਬੰਦਾ ਬੇਕਾਰੀ ਕਾਰਨ ਪ੍ਰੇਸ਼ਾਨ ਰਹਿੰਦਾ ਹੈ। ਜੇ ਉਸ ਨੂੰ ਕੋਈ ਰੁਜ਼ਗਾਰ ਧੰਦਾ ਨਾ ਮਿਲਿਆ ਤਾਂ ਭੈੜੀ ਸੋਹਬਤ ਵਿਚ ਪੈ ਕੇ ਵਿਗੜ ਵੀ ਸਕਦਾ ਹੈ। ਦਿਲ ਤੇ ਪੱਥਰ ਰਖਕੇ ਮੁੰਨੀ ਦੇਵੀ ਨੇ ਬੇਟੇ ਨੂੰ ਬੰਬਈ ਜਾਣ ਦੀ ਇਜਾਜ਼ਤ ਦੇ ਦਿਤੀ। ਮੁਖਤਿਆਰ ਦੇ ਬੰਬਈ ਤੋਂ ਜੋ ਖ਼ਤ ਆਉਂਦੇ ਸਨ, ਉਹਨਾਂ ਵਿਚ ਇਹੋ ਲਿਖਿਆ ਹੁੰਦਾ ਸੀ ਕਿ ਅਜੇ ਨੌਕਰੀ ਨਹੀਂ ਮਿਲੀ। ਚਿਠੀ ਵਿਚ ਅਜੀਬ ਅਜੀਬ ਗਲਾਂ ਵੀ ਲਿਖੀਆਂ ਹੁੰਦੀਆਂ ਜਿਨ੍ਹਾਂ ਦੀ ਮੁੰਨੀ ਦੇਵੀ ਨੂੰ ਸਮਝ ਨਹੀਂ ਸੀ ਆਉਂਦੀ। ਭਲਾ, ਇਹ ਕੀ ਗਲ ਹੋਈ ਕਿ ਮੁਖਤਿਆਰ ਗ਼ੈਰ ਮਰਹੱਟਾ ਸੀ, ਇਸ ਲਈ ਉਸਨੂੰ ਨੌਕਰੀ ਮਿਲਣ ਵਿਚ ਮੁਸ਼ਕਲ ਪੇਸ਼ ਆ ਰਹੀ ਹੈ।

ਆਖਰ ਇਕ ਦਿਨ ਮੁਖਤਿਆਰ ਦਾ ਖਤ ਮਿਲਿਆ ਕਿ ਨੌਕਰੀ ਮਿਲ ਗਈ ਹੈ। ਮੁੰਨੀ ਦੇਵੀ ਉਸ ਦਿਨ ਬਹੁਤ ਖੁਸ਼ ਹੋਈ। ਉਸਨੇ ਬੱਚਿਆਂ ਨੂੰ ਲੱਡੂ ਵੰਡੇ। ਮਹੱਲੇ ਵਾਲਿਆਂ ਦੀਆਂ ਵਧਾਈਆਂ ਕਬੂਲ ਕੀਤੀਆਂ। ਫਿਰ ਮੁੰਨੀ ਦੇਵੀ ਦੇ ਨਾਮ ਹਰ ਮਹੀਨੇ ਸੌ ਰੁਪਏ ਦਾ ਮਨੀਆਰਡਰ ਆਉਣ ਲਗਿਆ। ਮੁੰਨੀ ਦੇਵੀ ਦੀ ਖੁਸ਼ੀ ਦਾ ਅੰਤ ਨਾ ਰਿਹਾ। ਉਸਨੂੰ ਸੀ ਜਿਵੇਂ ਉਸਦੇ ਸਾਰੇ ਸੁਪਨੇ ਜਲਦੀ ਪੂਰੇ ਹੋ ਜਾਣਗੇ। ਬੇਟੇ ਦੀ ਸ਼ਾਦੀ ਪਿਆਰੀ ਜਿਹੀ ਬਹੂ ਅਤੇ ਫਿਰ ਪੋਤੇ ਪੋਤੀਆਂ।

ਇਸ ਦੌਰਾਨ ਮੁਖਤਿਆਰ ਇਕ ਦੋ ਵਾਰ ਕੁਝ ਦਿਨਾਂ ਲਈ ਮਾਂ ਨੂੰ ਮਿਲਣ ਵੀ ਆਇਆ। ਉਹ ਬੰਬਈ ਵਿਚ ਖੁਸ਼ ਸੀ, ਪਰ ਬੰਬਈ ਨੂੰ ਨਜ਼ਰ ਲਗ ਗਈ।—ਦੰਗੇ ਫਸਾਦ, ਅੱਗਾਂ, ਖੂਨ ਅਤੇ ਬਰਬਾਦੀ, ਕਰਫਿਊ ਫੌਜ ਅਤੇ ਤਬਾਹੀ ਹੀ ਤਬਾਹੀ।

ਮੁੰਨੀ ਦੇਵੀ ਪ੍ਰੇਸ਼ਾਨ ਰਹਿਣ ਲਗੀ। ਉਹ ਅਖਬਾਰ ਨਹੀਂ ਸੀ ਪੜ੍ਹਦੀ, ਪਰ ਉਸਨੇ ਗੁਆਂਢ ਦੇ ਮਲਿਕ ਸਾਹਿਬ ਦੇ ਘਰੋਂ ਅਖਬਾਰ ਮੰਗਵਾਕੇ ਪੜ੍ਹਨਾ ਸ਼ੁਰੂ ਕਰ ਦਿਤਾ। ਬੰਬਈ ਦੀ ਇਕ ਇਕ ਖਬਰ ਨੂੰ ਉਹ ਕਈ ਵਾਰ ਪੜ੍ਹਦੀ। ਜਦੋਂ ਕੋਈ ਭਿਆਨਕ ਖਬਰ ਪੜ੍ਹਦੀ ਤਾਂ ਰੋਜ਼ ਆਪਣੇ ਬੇਟੇ ਨੂੰ ਖਤ ਲਿਖਦੀ ਕਿ ਉਹ ਬੰਬਈ ਦੀ ਨੌਕਰੀ ਛਡ ਦੇਵੇ ਅਤੇ ਵਾਪਸ ਆ ਜਾਵੇ। ਮੁਖਤਿਆਰ ਮਾਂ ਨੂੰ ਜਵਾਬ ਵਿਚ ਤਸੱਲੀਆਂ ਦਿੰਦਾ ਕਿ ਏਥੇ ਲੱਖਾਂ ਲੋਕ ਰਹਿੰਦੇ ਹਨ। ਸਭ ਤੋਂ ਵਡਾ ਸ਼ਹਿਰ ਹੈ। ਫਿਕਰ ਦੀ ਕੋਈ ਗੱਲ ਨਹੀਂ।

ਪਰ ਇਕ ਮਾਂ ਦੀਆਂ ਪ੍ਰੇਸ਼ਾਨੀਆਂ ਉਸ ਵਕਤ ਤਕ ਖਤਮ ਨਹੀਂ ਹੋ ਸਕਦੀਆਂ ਜਦੋਂ ਤਕ ਉਸ ਸ਼ਹਿਰ ਵਿਚ ਉਸ ਦਾ ਬੇਟਾ ਰਹਿੰਦਾ ਹੋਵੇ ਜਿਥੇ ਲੋਕ ਇਕ ਦੂਜੇ ਦੇ ਖੂਨ ਦੀ ਹੋਲੀ ਖੇਲ ਰਹੇ ਹੋਣ।

ਫਿਰ ਪਹਿਲਾ ਹੰਗਾਮਾ ਮਚਿਆ—

ਗੁਆਂਢੀ ਮਲਿਕ ਸਾਹਿਬ ਆਪ ਅਖਬਾਰ ਲੈ ਕੇ ਆਏ ਜੋ ਨਵੀਂ ਗੱਲ ਸੀ। ਮੁੰਨੀ ਦੇਵੀ ਦਿਨ ਚੜ੍ਹੇ, ਦਸ ਗਿਆਰਾਂ ਵਜੇ ਤਕ ਮਲਿਕ ਸਾਹਿਬ ਦੇ ਘਰੋਂ ਅਖਬਾਰ ਮੰਗਵਾਉਂਦੀ ਹੁੰਦੀ ਸੀ। ਉਸ ਵਕਤ ਤਕ ਮਲਿਕ ਸਾਹਿਬ ਅਤੇ ਉਹਨਾਂ ਦੇ ਘਰ ਵਾਲੇ ਅਖਬਾਰ ਪੜ੍ਹ ਚੁਕੇ ਹੁੰਦੇ ਸਨ।



Sri Satguru Jagjit Singh Ji eLibrary NamdhariElibrary@gmail.com

ਮਲਿਕ ਸਾਹਿਬ ਦਾ ਰੰਗ ਪੀਲਾ ਸੀ ਅਤੇ ਅੱਖਾਂ ਵਿਚ ਹੰਝੂ ਸਨ। ਉਹ ਅਖਬਾਰ ਦੇ ਕੇ ਚਲੇ ਗਏ। ਜਦੋਂ ਤਕ ਮੁੰਨੀ ਦੇਵੀ ਇਹ ਖਬਰ ਪੜਦੀ ਕਿ ਬੰਬਈ ਦੇ ਫਸਾਦਾਂ ਵਿਚ ਉਹਨਾਂ ਦਾ ਬੇਟਾ ਮਾਰਿਆ ਗਿਆ ਹੈ ਅਤੇ ਉਸਦੀ ਤਸਵੀਰ ਵੀ ਖਬਰ ਦੇ ਨਾਲ ਦੇਖਦੀ ਅਤੇ ਬੇਹੋਸ਼ ਹੋ ਜਾਂਦੀ, ਉਸ ਵਕਤ ਮੁਹੱਲੇ ਦੇ ਕਈ ਆਦਮੀ ਘਰ ਦੇ ਬਾਹਰ ਅਤੇ ਔਰਤਾਂ ਮੁੰਨੀ ਦੇਵੀ ਦੇ ਘਰ ਅੰਦਰ ਜਮ੍ਹਾਂ ਹੋ ਚੁਕੀਆਂ ਸਨ ਅਤੇ ਫਿਰ ਲੋਕਾਂ ਦਾ ਤਾਂਤਾ ਬੱਝ ਗਿਆ।

ਦੂਜਾ ਹੰਗਾਮਾ ਉਸ ਵਕਤ ਹੋਇਆ ਜਦੋਂ ਮੁਖਤਿਆਰ ਦੀ ਲਾਸ਼ ਮੁੰਨੀ ਦੇਵੀ ਦੇ ਘਰ ਆਈ। ਬਹੁਤ ਸਾਰੀਆਂ ਗੱਲਾਂ ਮੁੰਨੀ ਦੇਵੀ ਦੀ ਸਮਝ ਵਿਚ ਨਹੀਂ ਸੀ ਆ ਰਹੀਆਂ। ਸਦਮੇ ਨੇ ਉਸ ਦਾ ਦਿਮਾਗ ਸੁੰਨ ਕਰ ਦਿਤਾ ਸੀ। ਇਸਦੇ ਬਾਵਜੂਦ ਅਜਿਹੀਆਂ ਗੱਲਾਂ ਹੋ ਰਹੀਆਂ ਸਨ ਕਿ ਉਹ ਕੰਨ ਬੰਦ ਨਹੀਂ ਸੀ ਕਰ ਸਕਦੀ। ...ਬਾਜ਼ਾਰ ਬੰਦ ਕਰ ਦਿਤੇ ਜਾਣਗੇ...ਹੜਤਾਲ ਹੋਵੇਗੀ...ਅਰਥੀ ਜਲੂਸ ਦੀ ਸ਼ਕਲ ਵਿਚ ਉਠੇਗੀ...ਉਹ ਲੋਕ ਜੋ ਮੁਖਤਿਆਰ ਦੇ ਕਾਤਲਾਂ ਦੀ ਬੋਲੀ ਬੋਲਦੇ ਹਨ, ਉਹਨਾਂ ਤੋਂ ਬਦਲਾ ਲਿਆ ਜਾਵੇਗਾ।

ਸ਼ੋਰ, ਅਵਾਜ਼ਾਂ, ਨਾਅਰੇ ਅਤੇ ਫਿਰ ਰਾਜਨੀਤਕ ਕਾਰਕੁਨ ਆ ਧਮਕੇ। ਇਕ ਦੋ ਰਾਜ ਨੇਤਾ ਵੀ ਆਪਣੀ ਦੁਕਾਨ ਚਮਕਾਉਣ ਆ ਗਏ ਅਤੇ ਲਾਸ਼ ਦੇ ਕੋਲ ਖਲੋ ਕੇ ਤਸਵੀਰਾਂ ਖਿਚਵਾਉਣ ਲਗੇ।

ਮੁੰਨੀ ਦੇਵੀ ਦਾ ਦਿਮਾਗ ਕੰਮ ਕਰਨ ਲਗਿਆ। ਉਹ ਆਪਣੇ ਬੇਟੇ ਦਾ ਸਦਮਾ ਬਰਦਾਸ਼ਤ ਕਰ ਚੁੱਕੀ ਸੀ ਤੇ ਜੋ ਕੁਝ ਹੋ ਰਿਹਾ ਸੀ, ਉਸਨੂੰ ਸਮਝਣ ਦੀ ਕੋਸ਼ਿਸ਼ ਕਰਨ ਲਗੀ। ਹੁਣ ਤਕ ਸੈਂਕੜੇ ਲੋਕ ਜਮ੍ਹਾਂ ਹੋ ਚੁਕੇ ਸਨ। ਕੋਈ ਨੇਤਾ ਮਾਈਕ ਹੱਥ ਵਿਚ ਫੜੀ ਭਾਸ਼ਨ ਕਰ ਰਿਹਾ ਸੀ। ਨਾਅਰੇ ਲਗ ਰਹੇ ਸਨ।

ਮੁੰਨੀ ਦੇਵੀ ਨੇ ਸਿਰ ਨੂੰ ਝੱਟਕਾ ਦਿਤਾ। ਉਹ ਉਠਣ ਲਗੀ, ਕਈ ਔਰਤਾਂ ਨੇ ਉਸ ਨੂੰ ਫੜ ਲਿਆ 'ਮੁੰਨੀ ਦੇਵੀ ਕਿਥੇ ਜਾ ਰਹੀ ਹੈ। ਕਿਉਂ ਉਠ ਕੇ ਜਾ ਰਹੀ ਹੈ।'

'ਛੱਡ ਦਿਓ ਮੈਨੂੰ, ਛਡ ਦਿਓ ਮੈਨੂੰ।'

ਉਹ ਗੁਸੇ ਨਾਲ ਉਠੀ ਅਤੇ ਤੇਜ਼ ਚਾਲ ਚਲਦੀ ਬਾਹਰ ਆ ਗਈ। ਜਿਥੇ ਨੇਤਾ, ਲੋਕਾਂ ਨੂੰ ਆਪਣੇ ਭਾਸ਼ਨਾਂ ਨਾਲ ਭੜਕਾ ਰਹੇ ਸਨ।

ਰਾਜ-ਨੇਤਾ ਨੇ ਉਸਨੂੰ ਦੇਖਿਆ ਤਾਂ ਉਸ ਦਾ ਭਾਸ਼ਨ ਹੋਰ ਜੋਸ਼ੀਲਾ ਹੋਣ ਲਗਿਆ ਨਾਅਰੇ ਲਗਣ ਲਗੇ—'ਸ਼ਹੀਦ ਦੀ ਮਾਂ ਜ਼ਿੰਦਾਬਾਦ—ਬਦਲਾ ਲਵਾਂਗੇ—ਬਦਲਾ ਲਵਾਂਗੇ।'

ਮੁੰਨੀ ਦੇਵੀ ਨੇ ਦੋਨੋਂ ਹੱਥ ਉਪਰ ਚੁੱਕੇ ਅਤੇ ਬੋਲਣ ਲਗੀ। ਸ਼ੋਰ ਵਿਚ ਉਸ ਦੀ ਆਵਾਜ਼ ਸੁਣਾਈ ਨਹੀਂ ਸੀ ਦੇ ਰਹੀ। ਰਾਜ-ਨੇਤਾ ਨੇ ਆਪਣਾ ਮਾਈਕ ਮੁੰਨੀ ਦੇਵੀ ਦੇ ਮੂੰਹ ਅਗੇ ਕਰ ਦਿਤਾ। ਮੁੰਨੀ ਦੇਵੀ ਦੀ ਅਵਾਜ਼ ਕੰਬ ਰਹੀ ਸੀ।

'ਬੇਟਾ ਮੇਰਾ ਮਰਿਆ ਹੈ'—ਮੁੰਨੀ ਦੇਵੀ ਕਹਿ ਰਹੀ ਸੀ—'ਬੇਟਾ ਮੇਰੇ ਕੋਲੋਂ ਜੁਦਾ ਹੋਇਆ ਹੈ। ਜਿਸ ਨੇ ਉਸਨੂੰ ਮਾਰਿਆ, ਜ਼ੁਲਮ ਕੀਤਾ! ਮੇਰੀ ਗੋਦ ਖਾਲੀ ਕਰ ਦਿਤੀ। ਮੇਰੇ ਖਾਨਦਾਨ ਦਾ ਦੀਵਾ ਗੁਲ ਕਰ ਦਿਤਾ।

ਪਰ ਸੁਣੋ......ਮੈਂ ਇਹ ਹੰਗਾਮਾ ਏਥੇ ਨਹੀਂ ਹੋਣ ਦਿਆਂਗੀ। ਮੈਂ ਕਿਸੇ ਹੋਰ ਬੇਗੁਨਾਹ ਬੇਟੇ ਨੂੰ ਜ਼ੁਲਮ ਦਾ ਨਿਸ਼ਾਨਾ ਨਹੀਂ ਬਣਨ ਦਿਆਂਗੀ। ਸੁਣੋ......ਤੁਸੀਂ ਮੇਰੇ ਬੇਟੇ ਦੀ ਲਾਸ਼ ਤੇ ਆਪਣੀ ਰਾਜਨੀਤੀ ਦੀ ਦੁਕਾਨ ਨਹੀਂ ਚਮਕਾ ਸਕਦੇ। ਮੇਰੇ ਬੇਟੇ ਦੇ ਨਾਂਅ ਤੇ ਤੁਸੀਂ ਦੂਜੀਆਂ ਦੀ ਗੋਦ ਨਹੀਂ ਉਜਾੜ ਸਕਦੇ।" ਮੁੰਨੀ ਦੇਵੀ ਦੀ ਆਵਾਜ਼ ਵਿਚੋਂ ਕੰਬਣੀ ਜਾਂਦੀ ਰਹੀ, ਹੁਣ ਉਸ ਦੀ ਆਵਾਜ਼ ਵਿਚ ਇਕ ਲਲਕਾਰ ਸੀ—

"ਦਫ਼ਾ ਹੋ ਜਾਓ ਏਥੋਂ...ਉਹ ਵੀ ਤਾਂ ਤੁਹਾਡੇ ਵਰਗੇ ਹਨ ਜਿਨ੍ਹਾਂ ਨੇ ਅਜਿਹੇ ਭਾਸ਼ਣਾਂ ਨਾਲ ਉਥੋਂ ਦੇ ਲੋਕਾਂ ਨੂੰ ਭੜਕਾ ਕੇ ਮੇਰੇ ਬੇਟੇ ਅਤੇ ਮੇਰੇ ਬੇਟੇ ਵਰਗੇ ਬਹੁਤ ਸਾਰੇ ਬੇਟਿਆਂ ਨੂੰ ਮਰਵਾਇਆ ਹੈ ਅਤੇ ਮਰਵਾ ਰਹੇ ਹਨ। ਚਲੇ ਜਾਓ...ਮੇਰਾ ਬੇਟਾ ਰੱਬ ਨੂੰ ਪਿਆਰਾ ਹੋਇਆ...ਰੱਬ ਜ਼ਾਲਮਾਂ ਨੂੰ ਸਜ਼ਾ ਦੇਵੇਗਾ...ਮੈਂ ਆਪਣਾ ਮਾਮਲਾ ਰੱਬ ਤੇ ਛਡਿਆ। ਏਥੇ ਤੁਸੀਂ ਕਿਸੇ ਦੇ ਖ਼ੂਨ ਨਾਲ ਹੱਥ ਨਹੀਂ ਰੰਗੋਗੇ...ਮੇਰੇ ਬੇਟੇ ਦੀ ਲਾਸ਼ ਦਾ ਸਹਾਰਾ ਲੈ ਕੇ ਆਪਣਾ ਗੰਦਾ ਖੇਲ ਨਹੀਂ ਖੇਲ ਸਕੋਗੇ।" ਨੇਤਾ ਅਤੇ ਕਾਰਕੁਨ ਖਿਸਕਣ ਲੱਗੇ।

"ਬੁੱਢੀ ਪਾਗਲ ਹੋ ਗਈ ਹੈ।" ਕਿਸੇ ਰਾਜਨੀਤਕ ਬਾਜ਼ੀਗਰ ਨੇ ਕਿਹਾ।

ਅਤੇ ਇਸ ਤਰ੍ਹਾਂ ਮੁੰਨੀ ਦੇਵੀ ਨੇ ਤੀਜਾ ਹੰਗਾਮਾ ਨਾ ਹੋਣ ਦਿਤਾ।

ਪੰਜਾਬੀ ਰੂਪ :
**ਪ੍ਰੀਤਮ ਸਿੰਘ ਪੰਛੀ**



Sri Satguru Jagjit Singh Ji eLibrary NamdhariElibrary@gmail.com

ਤ੍ਰਿਸ਼ੰਕੂ ਦੀ ਕਲਮ

# ਰਾਤ ਅਤੇ ਬਰਾਤ

□ ਪ੍ਰੀਤਮ ਸਿੰਘ ਪੰਛੀ

**ਰਾਤ** ਅਤੇ ਬਰਾਤ ਦੇ ਸੰਬੰਧਾਂ ਦੀ ਕਹਾਣੀ ਬਹੁਤ ਪੁਰਾਣੀ ਹੈ। ਮੇਰਾ ਇਤਿਹਾਸ ਗਿਆਨ ਜੇ ਭੁਲੇਖਾ ਨਹੀਂ ਖਾਂਦਾ ਤਾਂ ਪੰਜਾਹ ਕੁ ਸਾਲ ਦੀ ਗਵਾਹੀ ਜ਼ਰੂਰ ਦੇ ਸਕਦਾ ਹੈ। ਓਦੋਂ ਬਰਾਤਾਂ ਖੂਬ ਸਜਕੇ ਆਉਂਦੀਆਂ ਅਤੇ ਤਿੰਨ ਦਿਨ ਠਹਿਰਨ ਦਾ ਮਨ ਬਣਾਕੇ ਆਉਂਦੀਆਂ ਸਨ ; ਕਿਉਂਕਿ ਤਿੰਨ ਦਿਨ ਉਹਨਾਂ ਪਰਾਇਆ ਮਾਲ ਛਕਣਾ ਹੁੰਦਾ ਸੀ ਅਤੇ ਮੁਜਰੇ ਵਗੈਰਾ ਦੇਖ ਕੇ ਆਪਣੀ ਸਾਲ ਭਰ ਦੀ ਤਾਜ਼ਗੀ ਨਿਸਚਿਤ ਕਰ ਲੈਣੀ ਹੁੰਦੀ ਸੀ। ਸ਼ਹਿਰੀ ਬਰਾਤਾਂ ਬਾਰੇ ਮੇਰਾ ਕੋਈ ਦਾਅਵਾ ਨਹੀਂ, ਮੈਂ ਪਿੰਡਾਂ ਦਾ ਜ਼ਿਕਰ ਕਰ ਰਿਹਾ ਹਾਂ। ਪਿੰਡਾਂ ਵਿਚ ਵੀ ਬਰਾਤਾਂ ਦੀ ਸ਼ਰੇਣੀ ਵੰਡ ਹੋ ਜਾਂਦੀ ਸੀ। ਜ਼ਿਮੀਦਾਰਾਂ ਤੇ ਜਗੀਰਦਾਰਾਂ ਦੀਆਂ ਬਰਾਤਾਂ ਦਾ ਰੰਗ ਗੂੜ੍ਹਾ ਹੁੰਦਾ ਸੀ। ਉਸ ਤੋਂ ਹੇਠਲੀ ਸ਼ਰੇਣੀ ਦਾ ਕੁਝ ਹਲਕਾ। ਨਿਚਲੀ ਸ਼ਰੇਣੀ ਦੀਆਂ ਬਰਾਤਾਂ ਆਪਣੀ ਮਿਆਰੀ ਨਿਗੁਣਤਾ ਦੇਖ ਕੇ, ਦਾਰੂ ਪੀ ਕੇ ਵੀ ਗੁੱਸਾ ਕੱਢਦੀਆਂ ਸਨ। ਲਾਠੀਆਂ ਚਲ ਜਾਂਦੀਆਂ ਸਨ ਅਤੇ ਸਿਰ ਖੁਲ੍ਹ ਜਾਂਦੇ ਸਨ, ਪਰ ਦੂਲਹੇ ਦੁਲਹਨ ਦਾ ਫਿਰ ਵੀ ਖਿਆਲ ਰਖਿਆ ਜਾਂਦਾ ਸੀ।

ਹੁਣ ਬਰਾਤਾਂ ਨੇ ਆਪਣਾ ਰੰਗ-ਢੰਗ ਬਦਲ ਦਿਤਾ ਹੈ। ਹੁਣ ਰਾਤਾਂ ਨਹੀਂ, ਦਿਨ ਦੀਆਂ ਬਰਾਤਾਂ ਰਹਿ ਗਈਆਂ ਹਨ, ਪਰ ਅਜੇ ਵੀ ਕੁਝ ਪ੍ਰਾਣੀ ਇਸ ਦੁਨੀਆਂ ਵਿਚ ਮੌਜੂਦ ਹਨ ਜੋ ਰਾਤ ਦੀ ਬਰਾਤ ਦਾ ਸੱਦਾ ਦੇ ਬੈਠਦੇ ਹਨ ਅਤੇ ਬਰਾਤੀਆਂ ਦੀ ਰਵਾਇਤੀ ਸੇਵਾ ਦਾ ਮੌਕਾ ਨਹੀਂ ਖੁੰਝਾਉਣਾ ਚਾਹੁੰਦੇ।

ਆਪਣੇ ਹੀ ਬਰਖ਼ੁਰਦਾਰ ਦੀ ਬਰਾਤ ਦੀ ਜਿਉਂਦੀ ਜਾਗਦੀ ਮਿਸਾਲ ਸਾਮ੍ਹਣੇ ਆ ਗਈ ਹੈ। ਸਾਡੇ ਵਰਗੇ ਲੋਕ ਜੋ ਅਰਧ-ਬੁੱਧੀਜੀਵੀ ਕਹਾਉਂਦੇ ਹਨ, ਉਹਨਾਂ ਦਾ ਕਈ ਵਾਰ ਰਵਾਇਤੀ ਸਮਝੌਤੇ ਦਾ ਸ਼ਿਕਾਰ ਹੋ ਜਾਣਾ ਕੁਦਰਤੀ ਹੈ। ਸਿੱਕੇਬੰਦ ਬੁੱਧੀਜੀਵੀ ਅਜਿਹਾ ਸਮਝੌਤਾ ਨਹੀਂ ਕਰਦਾ। ਉਹ ਆਪਣੇ ਬੱਚਿਆਂ ਨੂੰ ਅਦਾਲਤ ਵਿਚ ਜਾ ਕੇ ਸ਼ਾਦੀ ਕਰਨ ਲਈ ਤਾਂ ਕਹਿ ਦੇਵੇਗਾ, ਪਰ ਹੁੜਦੰਗਬਾਜ਼ੀ ਨੂੰ ਸੱਦਾ ਦੇ ਕੇ ਆਪਣੀ ਗਿਆਨ ਇਕਾਗਰਤਾ ਨੂੰ ਭੰਗ ਕਰਨਾ ਨਹੀਂ ਚਾਹੇਗਾ।

ਸੋ, ਇਕ ਦਿਨ ਸਾਨੂੰ ਇਸ ਰਵਾਇਤੀ ਚੱਕਰਵਿਊ ਵਿਚ ਫਸਣਾ ਪੈ ਗਿਆ। ਲੰਮੇ ਅਰਸੇ ਬਾਅਦ ਰਾਤ ਦੀ ਬਰਾਤ ਦੇਖਣੀ ਪੈ ਰਹੀ ਸੀ। ਇਸ ਲਈ ਅਸੀਂ ਦੋ ਢਾਈ ਸੌ ਕਿਲੋਮੀਟਰ ਦਾ ਫਾਸਲਾ ਤੈ ਕਰਨ ਲਈ ਦੋਸਤਾਂ ਕੋਲੋਂ ਮੰਗਵੀਆਂ ਗੱਡੀਆਂ ਦਾ ਕਾਫ਼ਲਾ ਲੈ ਕੇ ਇਕ ਪਿੰਡ ਲਈ ਰਵਾਨਾ ਹੋਏ। ਸ਼ਾਮ ਨੂੰ ਪੁਜੇ ਤਾਂ ਪਿੰਡ ਦੇ ਮੰਦਰ ਕੋਲ ਕੁਝ ਲੋਕ ਬਰਾਤ ਦਾ ਸੁਆਗਤ ਕਰਨ ਲਈ ਖਲੋਤੇ ਸਨ। ਪਹਿਲਾਂ ਚਾਹ ਪਾਣੀ, ਫਿਰ ਮਿਲਣੀ ਅਤੇ ਖਾਣਾ ਹੋਇਆ। ਫਿਰ ਬਿਜਲੀ ਚਲੀ ਗਈ ਤਾਂ ਅਫਵਾਹਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਪਿੰਡਾਂ ਵਿਚ ਦੁਸ਼ਮਣੀਆਂ ਹੁੰਦੀਆਂ ਹਨ। ਕੋਈ ਅਨਹੋਣੀ ਨਾ ਵਾਪਰ ਜਾਵੇ। ਅਚਾਨਕ ਦੁਲਹਨ ਦਾ ਅੰਕਲ ਪ੍ਰਗਟ ਹੋਇਆ। ਹਨੇਰੇ ਵਿਚ ਉਸ ਦਾ ਮੂੰਹ ਵੀ ਦਿਖਾਈ ਨਹੀਂ ਸੀ ਦੇ ਰਿਹਾ। ਪਰ ਆਵਾਜ਼ ਜ਼ਰੂਰ ਗੂੰਜ ਰਹੀ ਸੀ "ਮੇਰੇ ਕੋਲ ਦੁਨਾਲੀ ਬੰਦੂਕ ਹੈ, ਮਜਾਲ ਹੈ ਜੇ ਕੋਈ ਗੜਬੜ ਕਰ ਜਾਵੇ। ਇਹ ਉਹੋ ਦੁਨਾਲੀ ਬੰਦੂਕ ਸੀ ਜੋ ਮਿਲਣੀ ਦੇ ਮੌਕੇ ਅੰਕਲ ਕੋਲੋਂ ਚੱਲੀ ਨਹੀਂ ਸੀ। ਸ਼ਾਇਦ ਉਸਦੇ ਕਾਰਤੂਸ ਮਿਲ੍ਹ ਗਏ ਸਨ। ਬਿਜਲੀ ਜਲਦੀ ਆ ਗਈ। ਕਿਸੇ ਦੀ ਸ਼ਰਾਰਤ ਸੀ ਜੋ ਜਲਦੀ ਫੜੀ ਗਈ।

ਓਧਰ ਪਿੰਡ ਦੇ ਪੰਡਤ ਨੇ ਫੇਰਿਆਂ ਦੀ ਰਸਮ ਸ਼ੁਰੂ ਕਰ ਦਿਤੀ ਸੀ ਜੋ ਲੰਮੀ ਹੁੰਦੀ ਚਲੀ ਗਈ। ਕੜਾਕੇ ਦੀ ਸਰਦੀ ਵਿਚ ਦੰਦੋੜਿਕੇ ਵੱਜਦਿਆਂ ਜਦੋਂ ਪੰਡਿਤ ਜੀ ਸ਼ਲੋਕ ਭੁਲ ਜਾਂਦੇ ਤਾਂ ਉਹ ਹਥ ਵਿਚ ਫਟੀ ਪੁਰਾਣੀ ਪੋਥੀ ਵਿਚੋਂ ਸ਼ਲੋਕ ਲੱਭਣ ਦੀ ਕੋਸ਼ਿਸ਼ ਕਰਦੇ ਅਤੇ ਠੰਢ ਦਾ ਡੰਡ ਭੋਗ ਰਹੇ ਆਸ ਪਾਸ ਬੈਠੇ ਕੁਝ ਬੱਚੇ ਚੀਖ਼ ਉਠਦੇ।

'ਪੰਡਿਤ ਜੀ, ਇਹ ਕੀ ਕਾਮਿਸ ਪੜ੍ਹਣ ਲਗ ਜਾਂਦੇ ਹੋ। ਜਲਦੀ ਕਰੋ, ਠੰਢ ਨਾਲ ਮਾਰੇ ਜਾ ਰਹੇ ਹਾਂ।'

ਜਦੋਂ ਠੰਢ ਨੇ ਪੰਡਿਤ ਜੀ ਦੇ ਦੰਦਾਂ ਨੂੰ ਸੀਲ ਕਰ ਦਿਤਾ ਤਾਂ ਜਾ ਕੇ ਉਹਨਾਂ ਦੀ ਪੋਥੀ ਥੈਲੇ ਅੰਦਰ ਗਈ।

ਮੈਂ ਉਠ ਕੇ ਮੰਦਰ ਵਲ ਗਿਆ। ਕੁਝ ਲੜਕੇ ਛੋਟੀਆਂ ਛੋਟੀਆਂ ਟੋਲੀਆਂ ਵਿਚ ਤਾਸ਼ ਖੇਲ ਰਹੇ ਸਨ ਅਤੇ ਕੁਝ ਵਡੇ ਬਾਹਰ ਮੰਜੀਆਂ ਤੇ ਬੈਠੇ ਧੂਣੀ ਧੁਖਾ ਕੇ ਅੱਗ ਸੇਕ ਰਹੇ ਸਨ। ਪਤਾ ਲਗਿਆ ਸਾਡੇ ਬਰਾਤੀਆਂ ਲਈ ਬਿਸਤਰਿਆਂ ਦਾ ਪ੍ਰਬੰਧ ਨਹੀਂ ਸੀ ਹੋ ਸਕਿਆ ਅਤੇ ਉਹਨਾਂ ਨੇ ਮੰਦਰ ਦੀਆਂ ਸਾਰੀਆਂ ਲੱਕੜਾਂ ਬਾਲ ਕੇ ਖਤਮ ਕਰ ਦਿਤੀਆਂ ਸਨ।

ਬਰਾਤੀਆਂ ਵਿਚ ਇਕ ਅਜਨਬੀ ਜਿਹਾ ਚਿਹਰਾ ਵੀ ਸੀ। ਇਹ ਪੈਰਿਸ ਤੋਂ ਆਇਆ ਚਰਨਜੀਤ ਸੀ ਜੋ ਛੋਟੀ ਉਮਰ ਪੈਰਿਸ ਚਲਿਆ ਗਿਆ ਸੀ ਅਤੇ ਉਸ ਨੇ ਪਿੰਡਾਂ ਦੀ ਕੋਈ ਸ਼ਾਦੀ ਨਹੀਂ ਸੀ ਦੇਖੀ। ਅਜ ਉਸ ਦੀ ਇਹ ਤਮੰਨਾ ਪੂਰੀ ਹੋ ਗਈ ਸੀ। ਲੱਕੜੀਆਂ ਤੋੜ ਤੋੜ ਕੇ ਧੂਣੀ ਧੁਖਾਉਂਦੇ ਉਹ ਬਿਲਕੁਲ ਹੀ ਅਜਨਬੀ ਲਗ ਰਿਹਾ ਸੀ।

ਮੈਂ ਪੁਛਿਆ 'ਕਿਵੇਂ ਰਹੀ ਪਿੰਡ ਦੀ ਸ਼ਾਦੀ?'

ਵੰਡਰ ਫੁਲ—' ਉਸ ਨੇ ਕਿਹਾ ਸੀ।

ਮੈਂ ਜੀ ਭਿਆਣਾ ਜਿਹਾ ਹੱਸਿਆ, ਪਰ ਉਸਨੂੰ ਵਾਕਈ ਉਹ ਰਾਤ ਅਸਧਾਰਨ ਲੱਗੀ ਸੀ ਅਤੇ ਉਸ ਨੇ ਧੂਣੀ ਧੁਖਾਂਦਿਆਂ ਉਸ ਨੂੰ ਪੂਰੀ ਤਰ੍ਹਾਂ ਮਾਣਿਆ ਸੀ।



Sri Satguru Jagjit Singh Ji eLibrary NamdhariElibrary@gmail.com

# ਬੀਬੀ ਮਹਿੰਦਰ ਕੌਰ ਦੀ ਯਾਦ



ਸੇਠ ਤਰਲੋਕ ਸਿੰਘ ਅਤੇ ਬੀਬੀ ਮਹਿੰਦਰ ਕੌਰ ਆਪਣੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ।

ਨੌ ਸਾਲ ਪਹਿਲਾਂ ਅਮਰੀਕਾ ਦੀ ਕੰਟਰੀ ਸਟੇਟ ਦੇ ਸ਼ਹਿਰ ਲੈਗਜ਼ਿੰਗਟਨ ਵਿਚ ਭਾਰਤੀ ਸਮੇਂ ਅਨੁਸਾਰ ੧ ਸਤੰਬਰ ੧੯੮੫ ਨੂੰ ੮.੩੦ ਵਜੇ ਸਵੇਰੇ ਬੀਬੀ ਮਹਿੰਦਰ ਕੌਰ ਸੇਠਾਣੀ ਦੀ ੬੦ ਸਾਲ ਦੀ ਉਮਰ ਵਿਚ ਦੇਹ ਸ਼ਾਂਤ ਹੋ ਗਈ। ਸੇਠ ਤਰਲੋਕ ਸਿੰਘ ਜਿਹੇ ਗੁਰੂ ਕੇ ਅਨਿੰਨ ਭਗਤ ਦੀ ਜੀਵਨ ਸਾਥਨ, ਲਾਲਾ ਮੂਸਾ (ਅਜ ਕਲ੍ਹ ਪਾਕਿਸਤਾਨ) ਵਿਚ ਜਨਮੀ ਭਾਰਤ ਅਤੇ ਥਾਈਲੈਂਡ ਵਿਚ ਵਿਕਾਸ ਕੀਤੀ ਬੀਬੀ ਮਹਿੰਦਰ ਕੌਰ ਅੰਤ ਅਮਰੀਕਾ ਦੀ ਧਰਤੀ ਉਤੇ ਬ੍ਰਹਮ ਲੀਨ ਹੋ ਗਈ। ਸੇਠ ਤਰਲੋਕ ਸਿੰਘ ਹੋਰਾਂ ਬਹੁਤ ਮਰਤਬਾ ਬਣਾਇਆ ਦੀਨ ਦੁਨੀਆਂ ਵਲੋਂ ਉਹਨਾਂ ਉਚੀਆਂ ਤੋਂ ਉਚੀਆਂ ਸਿਖਰਾਂ ਛੋਹੀਆਂ ਦੋ ਗੁਰੂ ਸਾਹਿਬਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਹ ਅਤਿ ਨਿਕਟੀ ਸੇਵਕ ਵਿਸ਼ਵਾਸ ਅਤੇ ਕਿਰਪਾ ਦੇ ਪਾਤਰ ਰਹੇ। ਇਸ ਸਾਰੀ ਕਾਰ ਵਿਚ ਬੀਬੀ ਮਹਿੰਦਰ ਕੌਰ ਚਾਲਕ ਸ਼ਕਤੀ ਰਹੀ। ਬੀਬੀ ਜੀ ਦੀ ਉਦਾਰਤਾ ਉਹਨਾਂ ਦੀ ਹਥੀਂ ਸੇਵਾ ਕਰਨ ਦੀ ਲਗਨ ਅਤੇ ਅਪਣੇ ਇਸ਼ਟ ਦੇਵ ਸਤਿਗੁਰੂ ਸਾਹਿਬ ਵਿਚ ਉਚੀ ਸਾਤਵਿਕ ਆਸਥਾ ਇਕ ਮਿਸਾਲੀ ਸੇਵਕਾ ਦੇ ਗੁਣ ਹੀ ਹੋ ਸਕਦੇ ਹਨ। ਉਹਨਾਂ ਨੇ ਅਪਣਾ ਧਨ ਪਦਾਰਥ ਮਾਣ ਤਾਨ ਪੁਤਰ ਅਤੇ ਪਰਿਵਾਰ ਸਭ ਕੁਝ ਸਤਿਗੁਰਾਂ ਨੂੰ ਅਰਪਿਤ ਕੀਤਾ ਅਤੇ ਅੰਤ ਉਤੇ ਆਪਣਾ ਜੀਵਨ ਵੀ ਉਹਨਾਂ ਨੂੰ ਸਮਰਪਿਤ ਕਰਦਿਆਂ ਇਸ ਸੰਸਾਰ ਤੋਂ ਵਿਦਾ ਲਈ। ਸੇਠ ਤਰਲੋਕ ਸਿੰਘ ਜੀ ਨੇ ਆਪਣੀ ਜੀਵਨ ਸਾਥਣ ਦੀ ਯਾਦ ਨੂੰ ਹਿਰਦੇ ਵਿਚ ਸਮੋ ਕੇ ਉਹਨਾਂ ਨੂੰ ਜੀਵਤ ਰਖਿਆ ਹੈ। ਹਰ ਸਾਲ ਵਰਿਆਮ ਦੇ ਕਾਲਮਾਂ ਵਿਚ ਸ਼ਰਧਾਂਜਲੀ ਪੰਨੇ ਸੁਰੱਖਿਅਤ ਕਰਾਉਣ ਦੇ ਨਾਲ ਨਾਲ ਹੁਣ ਉਨ੍ਹਾਂ ਬੀਬੀ ਜੀ ਦੀ ਯਾਦ ਵਿਚ ਐਵਾਰਡ ਵੀ ਸਥਾਪਤ ਕੀਤਾ ਹੈ। ਅਗਲੇ ਕੁਝ ਪੰਨੇ ਬੀਬੀ ਜੀ ਦੀ ਸਿਮ੍ਰਤੀ ਨੂੰ ਸਮਰਪਿਤ ਹਨ।

—ਜਗਦੀਸ਼ ਸਿੰਘ



Sri Satguru Jagjit Singh Ji eLibrary NamdhariElibrary@gmail.com

### ਬੀਬੀ ਮਹਿੰਦਰ ਕੌਰ ਦੀ ਨੌਵੀਂ ਬਰਸੀ ਤੇ

# ਚਿੱਠੀ ਅਰੂਪ ਦੇ ਨਾਂਅ

ਮੇਰੇ ਸਵਾਸ ਸਵਾਸ ਵਿਚ ਸਮਾਈ ਮਹਿੰਦਰ ਕੌਰ ਜੀ,

ਅੱਜ ਤੁਹਾਨੂੰ ਗੁਜ਼ਰਿਆਂ ੯ ਸਾਲ ਹੋ ਗਏ ਹਨ। ਅੱਖਾਂ ਦੇ ਸਾਹਮਣੇ ਤੁਹਾਡੀ ਚਿਤਾ ਜਲਦੀ ਵੇਖੀ ਹੈ, ਫਿਰ ਵੀ ਭੈੜਾ ਮਨ ਮੰਨਦਾ ਨਹੀਂ। ਸਦਾ ਹੀ ਆਪਣੇ ਨਾਲ ਫਿਰਦੀ ਤੁਰਦੀ ਮਹਿਸੂਸ ਕਰਦਾ ਹੈ। ਤੁਹਾਡੀ ਹਾਲਤ ਤਾਂ 'ਜੋਤੀ ਜੋਤਿ ਮਿਲੀ ਸੰਪੂਰਨ ਥੀਆ ਰਾਮ' ਵਾਲੀ ਹੈ, ਪਰ ਮੇਰਾ ਮਨ ਤੁਹਾਨੂੰ ਮਰਨ ਨਹੀਂ ਦੇ ਰਿਹਾ। ਹਰ ਸਾਲ ਅਗਸਤ ਦਾ ਮਹੀਨਾ ਆਉਂਦਾ ਹੈ ਤਾਂ ਮੇਰੇ ਸਰੀਰ ਦੀ ਸੂਖਮ ਤੋਂ ਸੂਖਮ ਰਗ਼ ਵੀ ਤੁਹਾਡੀ ਹੋਂਦ ਦਾ ਅਹਿਸਾਸ ਕਰਨ ਲਗ ਪੈਂਦੀ ਹੈ।

ਮਹਿੰਦਰ, ਤੇਰਾ ਮੈਂ ਏਨਾ ਕਦਰਦਾਨ ਕਿਉਂ ਹਾਂ? ਕਦੇ ਕਦੇ ਸੋਚਦਾ ਹਾਂ ਤਾਂ ਜਿਹੜੀ ਗੱਲ ਮੈਨੂੰ ਸਭ ਤੋਂ ਵਧ ਪ੍ਰਭਾਵਤ ਕਰਦੀ ਹੈ, ਉਹ ਹੈ ਤੇਰੀ ਸਤਿਗੁਰੂ ਨਾਲ ਪ੍ਰੀਤੀ। ਇਹ ਤੱਤ ਤਾਂ ਮੇਰੇ ਵਿਚ ਵੀ ਭਰਪੂਰ ਮਾਤਰਾ ਵਿਚ ਸੀ, ਪਰ ਜਦੋਂ ਤੋਂ ਤੇਰੀ ਸੰਗਤ ਮਿਲੀ, ਇਹ ਤੱਤ ਨਦੀਆ ਬਣ ਗੁਰੂ ਚਰਨਾਂ ਵਲ ਵਹਿ ਤੁਰਿਆ। ਮੇਰੇ ਵਿਚ ਭਟਕਾਓ ਦੇ ਲੱਛਣ ਸਨ, ਪਰ ਤੂੰ ਇਕ-ਰਸ ਵਹਿਣ ਵਾਲਾ ਸ਼ਰਧਾ ਤੇ ਸਤਿਕਾਰ ਰਸ ਸੈਂ ਕਿ ਤੈਨੂੰ ਤੱਕ ਮੈਂ ਆਪਣੀ ਹੋਂਦ ਤੱਕ ਭੁੱਲ ਜਾਂਦਾ ਸਾਂ।

ਮੈਨੂੰ ਖ਼ੁਸ਼ੀ ਤੇ ਤਸੱਲੀ ਹੈ ਕਿ ਮੈਂ ਵੀ ਅਤੇ ਤੇਰੀ ਸੰਤਾਨ ਵੀ ਗੁਰੂ ਚਰਨਾਂ ਦੇ ਪ੍ਰੇਮ ਵਿਚ ਬੱਧੇ ਚਲੇ ਆਉਂਦੇ ਹਾਂ ਅਤੇ ਸਤਿਗੁਰੂ ਵੀ ਸਾਡਾ ਉਹ ਸਹਾਇਕ ਹੈ ਜਿਦੇ ਟਾਕਰੇ ਦੀ ਕਲਪਣਾ ਤਕ ਨਹੀਂ ਕੀਤੀ ਜਾ ਸਕਦੀ। ਸਤਿਗੁਰੂ ਦਾ ਆਸਰਾ ਅਤੇ ਤੇਰਾ ਧਿਆਨ ਸਾਨੂੰ ਹਰ ਔਕੜ ਵਿਚ ਸਹਾਈ ਹੋਏ ਹਨ।

ਭਾਵੇਂ ਤੈਨੂੰ ਮੈਥੋਂ ਸਦੀਵੀ ਵਿਛੋੜਾ ਲਿਆਂ ਕਿੰਨੇ ਹੀ ਵਰ੍ਹੇ ਹੋ ਗਏ ਹਨ ਪਰ, ਚੰਗੀ ਗੱਲ ਇਹ ਕਿ ਸਾਨੂੰ ਇਹ ਕਲ੍ਹ ਦਾ ਕਾਂਡ ਹੀ ਜਾਪਦਾ ਹੈ।

ਦੂਜਾ ਕਾਰਨ ਤੈਨੂੰ ਨਾ ਭੁੱਲ ਸਕਣ ਦਾ ਇਹ ਵੀ ਹੈ ਕਿ ਤੂੰ ਆਪਣੇ ਅੱਠ ਬੱਚਿਆਂ ਦੀ ਜਣਨੀ ਹੈਂ। ਮੈਂ ਜਦੋਂ ਕਿਧਰੇ ਵੀ ਤੱਕਦਾ ਹਾਂ ਤਾਂ ਤੇਰੇ ਪੈਦਾ ਕੀਤੇ, ਪਾਲੇ ਸੰਭਾਲੇ ਬੱਚੇ ਮੇਰੇ ਸਨਮੁਖ ਹੁੰਦੇ ਹਨ। ਮੈਂ ਉਹਨਾਂ 'ਚੋਂ ਵੀ ਤੈਨੂੰ ਵੇਖ ਰਿਹਾ ਹੁੰਦਾ ਹਾਂ ਤੇ ਉਹਨਾਂ ਦੀ ਨਵੇਕਲੀ ਹਸਤੀ ਵੀ ਮੈਨੂੰ ਦਿਸ ਰਹੀ ਹੁੰਦੀ ਹੈ। ਅਸਲ ਵਿਚ ਅੱਗੇ ਜਾਕੇ ਅਸੀਂ ਆਪਣੇ ਬੱਚਿਆਂ ਰਾਹੀਂ ਹੀ ਜੀਉਂਦੇ ਹਾਂ। ਮੈਂ ਸਮਝਦਾ ਹਾਂ ਮੇਰਾ ਅੱਧਾ ਹਿੱਸਾ ਅਰੂਪ ਵਿਚ ਚਲਾ ਗਿਆ ਹੈ, ਬਾਕੀ ਦਾ ਅੱਧਾ ਮੈਂ ਵੀ ਇਕ ਦਿਨ ਤੈਨੂੰ ਆ ਹੀ ਮਿਲਾਂਗਾ। ਸੱਚੀ ਗੱਲ ਏ ਮਹਿੰਦਰ! ਜੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੇਰੇ ਤੇ ਵਿਸ਼ੇਸ਼ ਕਿਰਪਾ ਨਾ ਹੁੰਦੀ ਤਾਂ ਮੈਂ ਕਦੋਂ ਦਾ ਰਿਸ ਗਿਆ ਹੁੰਦਾ, ਤੇਰੇ ਵਲ ਨੂੰ ਤੁਰਿਆ ਹੁੰਦਾ।

ਇਹ ਗਿਆਨ ਮੈਨੂੰ ਸਤਿਗੁਰੂ ਜੀ ਨੇ ਹੀ ਦਿਤਾ ਹੈ ਕਿ ਬੱਚਿਆਂ ਦੀ ਪਾਲ-ਸੰਭਾਲ ਮਾਂ ਦੇ ਹੁੰਦਿਆਂ ਤਾਂ ਉਹੋ ਕਰਦੀ ਹੈ, ਪਰ ਉਹਦੇ ਜਹਾਨ ਫ਼ਾਨੀ ਤੋਂ ਤੁਰ ਜਾਣ ਬਾਅਦ ਉਹਦੀ ਡਿਊਟੀ ਉਹਦੇ ਦੂਜੇ ਅੱਧ—ਅਰਥਾਤ ਬੱਚਿਆਂ ਦੇ ਪਿਤਾ ਦੇ ਸਿਰ ਆ ਜਾਂਦੀ ਹੈ। ਸਤਿਗੁਰੂ ਮਨੁੱਖ ਨੂੰ ਕਰਤੱਵ ਪ੍ਰਾਇਣਤਾ ਦੀ ਸੋਝੀ ਦਿੰਦੇ ਰਹਿੰਦੇ ਹਨ।

ਮੈਂ ਹੁਣ ਸਥਿਰ ਹਾਂ, ਅਤੇ ਬੱਚਿਆਂ ਦੇ ਵਧਦੇ ਕਦਮ ਵੇਖ ਕੇ ਤੇਰੀ ਥਾਂ ਤੇ ਵੀ ਤਸੱਲੀ ਹਾਸਲ ਕਰਦਾ ਹਾਂ ਤੇ ਗੌਰਵ ਵੀ। ਬੱਚਿਆਂ ਬਾਰੇ ਥੋੜ੍ਹੀ ਜਿਹੀ ਰਿਪੋਰਟਿੰਗ ਵੀ ਤੈਨੂੰ ਕਰ ਲਵਾਂ:

(੧) ਵੱਡਾ, ਬਖਸ਼ੀਸ਼ ਸਿੰਘ ਚਾਵਲਾ ਆਪਣੇ ਘਰ-ਬਾਰ ਅਤੇ ਕਾਰੋਬਾਰ ਦਾ ਸਵਾਮੀ ਹੈ। ਉਸਦੇ ਤਿੰਨੇ ਲੜਕੇ ਠੀਕ ਤਰ੍ਹਾਂ ਵਡੀ ਉਮਰ ਵਲ ਵਧ ਰਹੇ ਹਨ। ਉਹ ਆਪਣੀ ਰੋਟੀ ਆਪ ਖਾਂਦਾ ਕਮਾਂਦਾ ਹੈ। ਮੇਰੀ ਜ਼ਿੰਮੇਂਵਾਰੀ ਉਹਦੇ ਵਲੋਂ ਹੁਣ ਕੋਈ ਨਹੀਂ। ਉਹ ਖੁਦ ਸਿਰ ਹੈ।

(੨) ਧਰਮ ਸਿੰਘ ਵੀ ਆਪਣੇ ਘਰ ਤੇ ਵਿਹਾਰ ਦਾ ਆਪ ਮਾਲਕ ਹੈ ਅਤੇ ਆਪਣੇ ਬੱਚਿਆਂ ਦਾ ਸ਼ਾਹੀ ਖਰਚਾ ਖੁਸ਼ੀ ਖੁਸ਼ੀ ਉਠਾਂਦਾ ਹੈ। ਇਹ ਦੋਵੇਂ ਬੱਚੇ ਥਾਈਲੈਂਡ ਦੇਸ਼ ਦੀ ਰਾਜਧਾਨੀ ਵਿਚ ਮੌਜਾਂ ਮਾਣਦੇ ਹਨ।

(੩) ਅੱਗੇ ਆਇਆ ਸੋਹਣ ਸਿੰਘ ਚਾਵਲਾ। ਇਸ ਨੇ ਅਮਰੀਕਾ ਦੀ ਕਾਰੋਬਾਰੀ ਰਾਜਧਾਨੀ ਨਿਊਯਾਰਕ ਵਿਚ ਡੇਰੇ ਲਾਏ ਹੋਏ ਸੀ। ਆਪਣੇ ਮਕਾਨ ਤੇ ਵਿਹਾਰ ਦਾ ਖੁਦ ਨਿਗਰਾਨ ਸੀ। ਸੰਤਾਨ ਦੀ ਥੁੜੋਂ ਦਾ ਅਹਿਸਾਸ ਉਹਨੂੰ ਅਠੇ ਪਹਿਰ ਰਹਿੰਦਾ ਸੀ। ਸਤਿਗੁਰੂ ਜੀ ਨੇ ਅਪਾਰ ਬਖਸ਼ਸ਼ ਕਰਕੇ ਉਹਨੂੰ ਵੀ ਪੁੱਤਰ ਵੰਤ ਬਣਾ ਦਿਤਾ। ਦੋਵੇਂ ਜੀ ਬੜੇ ਸੰਤੁਸ਼ਟ ਹਨ। ਪਰ ਹੁਣ ਉਹ ਵੀ ਆਪਣਾ ਧੰਧਾ ਸਮੇਟ ਦੂਹ ਵਡਿਆਂ ਭਰਾਵਾਂ ਕੋਲ ਆ ਗਿਆ ਹੈ। ਮਕਾਨ ਖਰੀਦ ਕੇ ਆਪਣਾ ਵਿਹਾਰ ਸ਼ੁਰੂ ਕਰ ਦਿਤਾ ਹੈ, ਅਵੱਸ਼ ਸਫਲ ਹੋਵੇਗਾ।



Sri Satguru Jagjit Singh Ji eLibrary NamdhariElibrary@gmail.com



(੪) ਇਸ ਤੋਂ ਛੋਟਾ ਬਲਦੇਵ ਸਿੰਘ ਤੇ ਇਹਦਾ ਪ੍ਰਵਾਰ ਇਹ ਅਮਰੀਕਾ ਵਿਚ ਰਹਿੰਦਾ ਹੈ ਅਤੇ ਖਾਣ ਪਾਣ ਪਹਿਨਣ ਜੋਗ ਆਪ ਹੀ ਕਮਾਂਦਾ ਹੈ। ਨਿਊਯਾਰਕ ਵਿਚ ਮਕਾਨ ਮਾਲਿਕੀ ਇਸ ਕੋਲ ਵੀ ਹੈ। ਇਸ ਦਾ ਸੰਤਾਨ ਵਿਗੋਚਾ ਵੀ ਸਤਿਗੁਰੂ ਜੀ ਨੇ ਦੂਰ ਕਰ ਦਿਤਾ ਹੈ ਇਸ ਦੇ ਘਰ ਇਕ ਲੜਕਾ ਹੈ।

(੫) ਇਕ ਸਾਡਾ ਸ਼ੇਰ ਹੈ, ਸ਼ੇਰ ਸਿੰਘ। ਇਹਦੇ ਕਾਰਨ ਸਾਡੀ ਗੁਰੂ ਘਰ ਨਾਲ ਰਿਸ਼ਤੇ ਦੀ ਸਾਂਝ ਬਣੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼੍ਰੀ ਮਹਿਲ ਮਾਤਾ ਚੰਦ ਕੌਰ ਜੀ ਦੀ ਭਤੀਜੀ ਇਹਦੀ ਸੁਪਤਨੀ ਹੈ। ਬਾਗ ਪਰਵਾਰ ਭਰਪੂਰ ਹੈ। ਇਹ ਵੀ ਅਮਰੀਕਾ ਦੇ ਮਹਾਨ ਸ਼ਹਿਰ ਨਿਊਯਾਰਕ ਦਾ ਵਾਸੀ ਹੈ ਤੇ ਘਰ ਬਾਰ ਅਤੇ ਕਾਰੋਬਾਰ ਵਲੋਂ ਤਸੱਲੀ ਵਿਚ ਹੈ।

(੬) ਛੇਵਾਂ ਪੁੱਤਰ ਆਪਣਾ ਭੁਪਿੰਦਰ ਸਿੰਘ ਹੈ। ਇਸਨੂੰ ਸਤਿਗੁਰਾਂ ਸਾਥ ਦਿਤਾ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ ਦੀ ਪੁੱਤਰੀ ਦਾ। ਇਹ ਜਵਾਨ ਵੀ ਖੁਦ ਸਿਰ ਹੈ। ਆਪਣੇ ਅਤੇ ਪਰਿਵਾਰ ਦੀ ਪਾਲਣਾ ਮਾਣਯੋਗ ਉਤਪਤੀ ਨਾਲ ਕਰਦਾ ਹੈ। ਇਹ ਤਿੰਨੇ ਬੱਚੇ ਅਮਰੀਕਾ ਵਿਚ ਆਪਣੇ ਹੋਰ ਵੀ ਚੰਗੇਰੇ ਭਵਿਖ ਲਈ ਜੂਝ ਰਹੇ ਹਨ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਗੂੜੀ ਤਰ੍ਹਾਂ ਜੁੜੇ ਹੋਏ ਹਨ। ਹੁਣ ਸਾਨੂੰ ਇਹਨਾਂ ਬਾਰੇ ਕੁਛ ਵੀ ਚਿੰਤਾ ਕਰਨ ਦੀ ਲੋੜ ਨਹੀਂ।

(੭) ਸੱਤਵਾਂ ਬੱਚਾ, ਤੇਰਾ ਹੀ ਪ੍ਰਤੀਰੂਪ ਸਾਡੀ ਬਾਵੇ। ਜਿਸ ਨੂੰ ਤੂੰ ਘਰ ਵਿਚ ਪਰਨਾਲੇ ਦੇ ਤੌਰ ਤੇ ਮੰਗਿਆ ਸੀ। ਅਸਾਂ ਤੇ ਨੂੰਹਾਂ ਲਿਆਂਦੀਆਂ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਦਿੱਤ ਦਾਜ ਦੀ ਕਦੇ ਲੋੜ ਨਹੀਂ ਸਮਝੀ। ਸਾਡੇ ਘਰ ਕਿਸ ਗੱਲ ਦਾ ਘਾਟਾ ਸੀ? ਪਰ ਤੇਰਾ ਜੀ ਕਰਦਾ ਸੀ। ਧੀ ਜੰਮੇ ਤਾਂ ਅਸੀਂ ਵੀ ਕੁਛ ਦੇਣ ਵਾਲੇ ਹੋਵੀਏ। ਸਤਿਗੁਰਾਂ ਨੇ ਸਾਡੇ ਤੇ ਬਖਸ਼ਸ਼ ਕਰ ਦਿਤੀ। ਮਾਂ ਬਾਪ ਨੂੰ ਸਦਾ ਪਿਆਰ ਕਰਨ ਵਾਲੀ ਧੀ ਵੀ ਸਾਨੂੰ ਦੇ ਦਿਤੀ ਅਤੇ ਸਤਿਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਸ. ਸੁੱਚਾ ਸਿੰਘ ਦਿੱਲੀ ਦੇ ਸਪੁੱਤਰ ਦਲਜੀਤ ਸਿੰਘ ਨਾਲ ਵਿਆਹ ਦਿਤੀ। ਉਹ ਸੱਤ ਭੈਣਾਂ ਦਾ ਭਾਈ, ਬਾਵੇ ਸੱਤ ਵੀਰਾਂ ਦੀ ਭੈਣ। ਸਤਿਗੁਰਾਂ ਕੈਸਾ ਜੋੜ ਜੋੜਿਆ। ਹੁਣ ਇਹਨਾਂ ਬੈਂਕਾਕ ਵਿਚ ਵਧੀਆ ਕਾਰੋਬਾਰੀ ਥਾਂ ਬਣਾ ਲਿਆ ਹੈ।

(੮) ਅੱਠਵਾਂ ਬੱਚਾ ਸਾਡਾ ਪੇਟ ਘਰੋੜੀ ਦਾ, ਛੋਟਾ ਹੋਣ ਕਰਕੇ ਵਧੇਰਾ ਲਡਿੱਕਾ ਸੀ। ਬੱਚਿਆਂ ਵਲੋਂ ਤ੍ਰਿਪਤੀ ਦਾ ਲਖਾਇਕ ਉਸਦਾ ਨਾ ਸੰਤੋਖ ਸਿੰਘ ਵੀ ਕਿੰਨਾ ਸਾਰਥਕ ਰਿਹਾ। ਅਸਾਂ ਇਹਦਾ ਛੋਟਾ ਨਾਂ 'ਲਾਲ ਜੀ' ਰਖਿਆ। ਇਹ ਆਪਣੀ ਰਾਣੀ ਨਾਲ ਭਾਰਤ ਭੂਮੀ ਦੀ ਰਾਜਧਾਨੀ ਦਿੱਲੀ ਵਿਚ ਨਿਵਾਸ ਰਖਦਾ ਹੈ। ਕਾਰੋਬਾਰ ਵਲੋਂ ਜਾਇਦਾਦਾਂ ਦੀ ਵੇਚ ਖਰੀਦ ਕਰਦਾ ਹੈ। ਮੇਰਾ ਹੈੱਡ-ਕੁਆਰਟਰ ਇਹਨਾਂ ਲਡਿੱਕਿਆਂ ਕੋਲ ਹੀ ਹੈ। ਅਤੇ ਇਹਨਾ ਦੇ ਘਰ ਵੀ ਅਜੇ ਤਕ ਸੰਤਾਨ ਨਾ ਹੋਣਾ ਰੜਕਦਾ ਤਾਂ ਹੈ, ਪਰ ਜਦੋਂ ਸ੍ਰੀ ਸਤਿਗੁਰੂ ਜੀ ਦੇ ਮਹਿਲਾਂ ਮਾਤਾ ਚੰਦ ਕੌਰ ਜੀ ਦਾ ਧਿਆਨ ਧਰਦਾ ਹਾਂ ਤਾਂ ਆਸ ਬੱਝਦੀ ਹੈ ਕਿ ੧੮ ਸਾਲਾਂ ਪਿਛੋਂ ਵੀ ਸੁਣੀ ਜਾ ਸਕਦੀ ਹੈ—'ਜੀਵੇ ਆਸਾ ਮਰੇ ਨਿਰਾਸਾ'।

ਸਤਿਗੁਰਾਂ ਦੇ ਜੋੜਿਆਂ ਵਰਗਾ ਕੌਣ ਵਡਭਾਗਾ।

ਇਕ ਗੱਲ ਤੈਨੂੰ ਹੋਰ ਦੱਸਾਂ। ਸਤਿਗੁਰਾਂ ਦੀ ਕਿਰਪਾ ਨਾਲ ਅਗੇ ਨਾਲੋਂ ਅਸੀਂ ਬਿਹਤਰ ਪੁਜੀਸ਼ਨ ਵਿਚ ਹਾਂ। ਸਾਧ ਸੰਗਤ ਦੀ ਸੇਵਾ ਵਲ ਤੇਰੀ ਬਿਰਤੀ ਬਾਰੇ ਸੋਚਦਿਆਂ ਮੈਂ ਇਕ ਨਿਮਾਣਾ ਜਿਹਾ ਜਤਨ ਕੀਤਾ, ਤੇਰੇ ਨਾਂ ਤੇ ਇਕ ਸੇਵਾ ਸਨਮਾਨ। ਅਤੇ ਉਹ ਵੀ ਕੇਵਲ ਇਸਤਰੀਆਂ ਲਈ। ਸਾਲ ਵਿਚ ਜਿਹੜੀ



Sri Satguru Jagjit Singh Ji eLibrary NamdhariElibrary@gmail.com

ਇਸਤਰੀ ਨੂੰ ਸਤਿਗੁਰੂ ਜੀ ਮਾਣ ਬਖਸ਼ਣਾ ਚਾਹੁੰਣ ਉਸ ਨੂੰ 'ਸਿਠਾਣੀ ਮਹਿੰਦਰ ਕੌਰ ਸਨਮਾਨ' ਮਿਲੇ। ੩੧੦੦/- ਅਤੇ ਇਕ ਬਸਤਰਾਂ ਦੀ ਚਿਕਾਪੜੀ। ਮੈਨੂੰ ਇਕੋ ਗੱਲ ਦੀ ਖੁਸ਼ੀ ਹੈ ਕਿ ਤੂੰ ਮੇਰੇ ਵਿਚ ਜਿਉਂਦੀ ਹੈਂ ਅਤੇ ਮੈਨੂੰ ਸਦਮਾਰਗ ਤੇ ਤੋਰੀ ਰੱਖਦੀ ਹੈਂ।

ਬੜਾ ਜੀ ਭਰਿਆ ਹੋਇਆ ਸੀ। ਦਿਲ ਦੇ ਮਹਿਰਮ ਬਿਨਾਂ ਬੰਦਾ ਕਿਦ੍ਹੇ ਨਾਲ ਗੱਲਾਂ ਕਰੇ। ਅੱਜ ਤੇਰੇ ਨਾਲ ਬੜੀਆਂ ਜਿਹੀਆਂ ਘਰ ਦੀਆਂ ਗੱਲਾਂ ਕਰਕੇ ਮਨ ਦਾ ਭਾਰ ਹਲਕਾ ਕੀਤਾ ਹੈ। ਤੂੰ ਸਦਾ ਹੀ ਸਾਡੇ ਸਭਨਾਂ ਉਤੇ ਦਰਗਾਹੀ ਬਖਸ਼ਸ਼ ਦੀ ਵਰਖਾ ਕਰਵਾਂਦੀ ਰਹੇ।

ਤੇਰਾ ਆਪਣਾ,

**ਤਰਲੋਕ ਸਿੰਘ ਚਾਵਲਾ**

**੧-੮-੯੪**



## ਯਾਦਾਂ ਵਿਚ ਯਾਦਾਂ

**—ਪ੍ਰੀਤਮ ਸਿੰਘ ਕਵੀ—**

### ਖੁਸ਼ਖ਼ਬਰੀ

**੨੨ ਅਕਤੂਬਰ ੧੯੭੯, ਨਵੀਂ ਦਿੱਲੀ :** ਸ. ਹਰਵਿੰਦਰ ਸਿੰਘ ਹੰਸਪਾਲ ਨੇ ਦਸਿਆ ਕਿ ਅੱਜ ਦੁਪਹਿਰੇ **੧੨** ਵਜੇ ਦੇ ਕਰੀਬ ਸੇਠ ਤਰਲੋਕ ਸਿੰਘ ਜੀ ਦੇ ਲੜਕੇ ਸ਼ੇਰ ਸਿੰਘ ਘਰ ਇਕ ਨਰ ਬਾਲ ਜਨਮਿਆ ਹੈ। ਸਿਠਾਣੀ ਮਹਿੰਦਰ ਕੌਰ ਆਪਣੇ ਤਿੰਨਾਂ ਪੁੱਤਰਾਂ ਘਰ ਸੰਤਾਨ ਨਾ ਵੇਖ ਕੇ ਕਾਫੀ ਅਸ਼ਾਂਤ ਰਹਿੰਦੀ ਸੀ। ਬੀਤੇ ਦਸੰਬਰ ਸਤਿਗੁਰਾਂ ਨੂੰ ਪ੍ਰਾਰਥਨਾ ਕੀਤੀ ਗਈ ਸੀ ਅਤੇ ਅੱਜ ਉਸਦੇ ਇਕ ਲੜਕੇ ਦੇ ਘਰ ਜੁ ਮਾਤਾ ਚੰਦ ਕੌਰ ਜੀ ਦੇ ਭਰਾ ਦੀ ਲੜਕੀ ਨਾਲ ਵਿਵਾਹਤ ਹੈ, ਪੁੱਤਰ ਨੇ ਆ ਦਰਸਨ ਦਿਤੇ ਹਨ।

### 'ਕੱਬ' ਨੂੰ ਵੇਖਣਾ

**੨੮ ਅਕਤੂਬਰ ੧੯੭੯, ਨਵੀਂ ਦਿੱਲੀ :** ਟੇਲੀਫੋਨ ਸ. ਸੁਰਿੰਦਰ ਸਿੰਘ ਮਨਚੰਦਾ ਦਾ ਸੀ। ਸਤਿਗੁਰੂ ਜੀ ਨੇ ਉਸਨੂੰ ਪੁਛਿਆ ਕਿ ਉਹ ਆਸਾ ਦੀ ਵਾਰ ਵਿਚ ਕਿਉਂ ਨਹੀਂ ਆਇਆ। ਉਸ ਦਾ ਜਵਾਬ ਸੁਣ, ਉਸ ਦੀ ਪੁੱਛ ਤੇ ਦਸਿਆ : 'ਮੈਂ ਕੱਬ ਨੂੰ ਵੇਖਣ ਚੱਲਿਆ ਹਾਂ।' ਸੁਰਿੰਦਰ ਸਿੰਘ ਨੂੰ 'ਕੱਬ' ਦੀ ਕੋਈ ਸਮਝ ਨਾ ਆਈ। ਸਤਿਗੁਰਾਂ ਅੰਗਰੇਜ਼ੀ ਅੱਖਰਾਂ ਨਾਲ ਜੋੜ ਕੀਤਾ : C (ਸੀ) U (ਯੂ) B (ਬੀ) (Cub) ਕੱਬ, ਪਰ ਮਨਚੰਦਾ ਦੇ ਅਜੇ ਵੀ ਕੁਝ ਖਾਨੇ ਨਾ ਪਿਆ। ਸਤਿਗੁਰਾਂ ਮੁਸਕਰਾ ਕੇ ਮਨਚੰਦੇ ਨੂੰ ਪੁੱਛਿਆ : ਤੂੰ 'ਕੱਬ' ਅੰਗਰੇਜ਼ੀ ਸ਼ਬਦ ਦਾ ਮਤਲਬ ਨਹੀਂ ਜਾਣਦਾ ? ਜਵਾਬ ਮਿਲਿਆ : 'ਸ਼ੇਰ ਦਾ ਬੱਚਾ !' ਸਤਿਗੁਰਾਂ ਉਸਨੂੰ 'ਟਰੈਕ' ਤੇ ਲੈ ਆਂਦਾ : ਸੇਠ ਹੁਰਾਂ ਦੇ ਲੜਕੇ ਸ਼ੇਰ ਸਿੰਘ ਦੇ ਬੱਚੇ ਨੂੰ ਵੇਖਣ ਲਈ ਹਸਪਤਾਲ ਚੱਲਿਆ ਹਾਂ।

ਸੇਠ-ਸਿਠਾਣੀ ਤਰਲੋਕ ਸਿੰਘ, ਮਹਿੰਦਰ ਕੌਰ ਦੀ ਅਨੰਨੈ ਬੇਨਤੀ ਸੀ ਕਿ ਸੱਚੇ ਪਾਤਸ਼ਾਹ ਉਹਨੂੰ ਘਰ ਆਏ ਮਹਿੰਗੇ ਪੋਤਰੇ ਨੂੰ ਹਸਪਤਾਲ ਜਾ ਕੇ ਪਾਵਨ ਦਰਸ਼ਨ ਦੇਣ। ਕਾਰਨ ਇਹ ਵੀ ਸੀ ਕਿ ਭਾਵੇਂ ਆਨੰਦ ਨਰਸਿੰਗ ਹੋਮ ਵਿਚੋਂ ਚਰਨਜੀਤ ਕੌਰ ਤੇ ਉਹਦੇ ਬੱਚੇ ਨੇ ਕੋਠੀ ਆ ਜਾਣਾ ਸੀ ਅਤੇ ਫਿਰ ਸਤਿਗੁਰੂ ਜੀ ਨੂੰ ਆਪਣੇ ਪ੍ਰੋਗਰਾਮ ਅਨੁਸਾਰ ਬੱਚੇ ਨੂੰ ਦਰਸ਼ਨ ਦੇਣ ਦਾ ਅਵਸਰ ਨਹੀਂ ਸੀ ਮਿਲਣਾ।

ਇਸ ਤੋਂ ਬਿਨਾਂ ਇਹ ਬੱਚਾ ਮਾਤਾ ਚੰਦ ਕੌਰ ਜੀ ਦੀ ਭਤੀਜੀ ਦਾ ਬੇਟਾ ਸੀ। ਇਸਨੂੰ ਉਡੀਕਦਿਆਂ ੩-੪ ਸਾਲ ਹੋ ਗਏ ਸਨ। ਸੋ ਤਿੰਨੇ ਕਾਰਾਂ ਦਿੱਲੀ ਦੇ ਦੱਖਣੀ ਭਾਗ ਵਿਚ ਇਕ 'ਫਲਾਈਓਵਰ' (ਸੜਕਾਂ ਲਈ ਸੜਕ ਉਤੇ ਬਣਿਆ ਪੁਲ) ਪਾਸ ਸਥਿਤ ਨਰਸਿੰਗ ਹੋਮ ਕੋਲ ਜਾ ਖਲੋਤੀਆਂ।

ਜਦੋਂ ਨੂੰ ਮੈਂ ਆਨੰਦ ਨਰਸਿੰਗ ਹੋਮ ਦੇ ਉਸ ਕਮਰੇ ਵਿਚ ਪਹੁੰਚਾ ਜਿਥੇ ਬੀਬੀ ਚਰਨਜੀਤ ਤੇ ਉਸ ਦਾ ਬੱਚਾ ਸਨ, ਸਤਿਗੁਰੂ ਜੀ ਕਪੜੇ ਵਲੀ ਕੁਰਸੀ ਤੇ ਬਿਰਾਜਮਾਨ ਸਨ। ਕੋਲ ਸੇਠ ਜੀ ਸਨ। ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ ਉਸੇ ਕਮਰੇ ਵਿਚ ਮੌਜੂਦ ਸਨ, ਸ. ਹੰਸਪਾਲ ਆਦਿ ਹੋਰ ਵੀ। ਬੀਬੀ ਮਹਿੰਦਰ ਕੌਰ, ਬੱਚੇ ਦੀ ਦਾਦੀ ਨੇ, ਲੜਕੇ ਨੂੰ ਹੱਥਾਂ ਵਿਚ ਲੈ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਰਖਿਆ। ਮਾਤਾ ਜੀ ਤੇ ਬੀਬਾ (ਸਾਹਿਬ ਕੌਰ) ਜੀ ਦੇ ਚਰਨੀਂ ਲਾਇਆ ਤੇ ਬੱਚੇ ਨੂੰ ਹੰਸਪਾਲ ਦੇ ਪੈਰੀਂ ਪਾਂਦਿਆਂ ਸਿਠਾਣੀ ਨੇ ਕਿਹਾ : ਸੱਚੇ ਪਾਤਸ਼ਾਹ ਮੈਂ ਇਸ (ਹੰਸਪਾਲ) ਨੂੰ ਵੱਡਾ ਪਤਰ ਬਣਾਇਆ ਹੋਇਆ ਹੈ, ਸੋ ਤਾਏ ਦੇ ਚਰਨੀਂ ਇਸਨੂੰ ਲਗਾ ਰਹੀ ਹਾਂ।

(ਬੀਤੇ ਦੀਆਂ ਪੈੜਾਂ-੫ ਵਿਚੋਂ)



Sri Satguru Jagjit Singh Ji eLibrary NamdhariElibrary@gmail.com

# ਬਾਬਾ ਫਤਹਿ ਸਿੰਘ ਮਾਂਗਾ

—ਸੋਹਣ ਸਿੰਘ ਸੀਤਲ

ਗਿਆਨੀ ਸੋਹਣ ਸਿੰਘ ਸੀਤਲ ਜਿਥੇ ਮਸ਼ਹੂਰ ਢਾਡੀ ਹਨ ਉਥੇ ਪਾਏ ਦੇ ਲੇਖਕ ਵੀ ਹਨ। ਉਨ੍ਹਾਂ ਦੀਆਂ ਲਿਖੀਆਂ ਵਾਰਾਂ ਤਾਂ ਘਰ ਘਰ ਪੜ੍ਹੀਆਂ ਜਾਂਦੀਆਂ ਹੀ ਰਹੀਆਂ, ਉਨ੍ਹਾਂ ਦੇ ਲਿਖੇ ਨਾਵਲਾਂ ਨੇ ਵੀ ਪੰਜਾਬੀ ਸਾਹਿਤ ਜਗਤ ਨੂੰ ਮਾਲਾਮਾਲ ਕੀਤਾ ਹੈ। ਭਾਰਤੀ ਸਾਹਿਤ ਅਕੈਡਮੀ ਦਾ ਐਵਾਰਡ ਵੀ ਉਨ੍ਹਾਂ ਨੂੰ ਮਿਲਿਆ। ਭਾਸ਼ਾ ਵਿਭਾਗ ਪੰਜਾਬ ਤੋਂ ਇਲਾਵਾ ਲੋਕ ਅਦਾਰਿਆਂ ਦੇ ਵੀ ਉਹ ਸਨਮਾਨੇ ਲੇਖਕ ਹਨ। ਇਹ ਲਿਖਤ ਅਸਾਂ ਉਨ੍ਹਾਂ ਦੀ ਸਵੈ-ਜੀਵਨੀ "ਵੇਖੀ ਮਾਣੀ ਦੁਨੀਆ" 'ਚੋਂ ਲਈ ਹੈ। 'ਭਾਈ', 'ਸੰਤ', 'ਬਾਬਾ' ਫਤਹਿ ਸਿੰਘ ਮਾਂਗਾ ਮਸ਼ਹੂਰ ਨਾਮਧਾਰੀ ਪ੍ਰਚਾਰਕ, ਫ਼ਿਲਾਸਫਰ ਅਤੇ ਬੁਲਾਰੇ ਸਨ। ਉਹ ਕੁਝ ਸਮਾਂ ਅਕਾਲੀ ਹਲਕਿਆਂ ਵਿਚ ਰਹੇ। ਇਸ ਸਮੇਂ ਉਹ ਸੀਤਲ ਜੀ ਦੇ ਸੰਪਰਕ ਵਿਚ ਵੀ ਆਏ। ਸੰਤ ਫਤਹਿ ਸਿੰਘ ਮਾਂਗਾ ਦੀ ਸ਼ਖਸੀਅਤ ਬਾਰੇ ਸੰਖੇਪ ਵਿਚ ਚਾਨਣਾ ਪਾਉਂਦੀ ਇਹ ਲਿਖਤ ਪਾਠਕਾਂ ਦੀ ਦਿਲਚਸਪੀ ਜ਼ਰੂਰ ਜਗਾਏਗੀ। ਜਤਨ ਕਰਾਂਗੇ ਕਿ ਸੀਤਲ ਜੀ ਦੇ ਲੰਮੇ ਤਜਰਬੇ ਵਾਲੀਆਂ ਲਿਖਤਾਂ 'ਚੋਂ ਕੁਝ ਸਾਰਥਕ ਟੁਕਾਂ ਵਰਿਆਮ ਦੇ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਹੋਣ। ਇਸ ਲਿਖਤ ਦਾ ਸਿਰਲੇਖ ਅਸੀਂ ਆਪ ਦਿਤਾ ਹੈ।

—ਸੰਪਾਦਕ

ਢਾਡੀ ਦੀ ਹੈਸੀਅਤ ਵਿਚ ਮੈਨੂੰ ਦੁਨੀਆ ਦਾ ਬੜਾ ਵਸੀਹ ਤਜਰਬਾ ਹਾਸਲ ਹੋਇਆ, ਪਰ ਉਹ ਸਾਰਾ ਇੱਕੋ ਕਾਂਡ ਵਿਚ ਨਹੀਂ ਬਿਆਨਿਆ ਜਾ ਸਕਦਾ।

ਓਸੇ ਸਾਲ ਤੋਂ ਮੈਂ ਵਾਹੀ ਛੱਡ ਦਿਤੀ, ਪੈਲੀ ਹਿੱਸੇ 'ਤੇ ਦੇ ਦਿਤੀ, ਪਰ ਹਲ ਪੰਜਾਲੀਆਂ ਆਦਿ ਵਾਹੀ ਦੇ ਸਾਰੇ ਸੰਦ ਅੰਦਰ ਸੰਭਾਲ ਕੇ ਰਖ ਲਏ।

ਸਾਡੇ ਇਲਾਕੇ ਵਿਚ 'ਰਾਮ ਥੰਮ੍ਹਣ' ਵਿਸਾਖੀ ਦਾ ਮੇਲਾ ਲਗਦਾ ਸੀ। ਅਸਥਾਨ ਭਾਵੇਂ ਉਹ ਇਕ ਤਪੱਸਵੀ ਬਜ਼ੁਰਗ ਦਾ ਸੀ, ਪਰ ਉਹ ਮੇਲਾ ਬਹੁਤ ਬਦਨਾਮ ਸੀ। ਮੰਦਰ ਦੀ ਪ੍ਰਕਰਮਾ ਵਿਚ ਉਹ ਹੁੱਲੜਬਾਜ਼ੀ ਹੁੰਦੀ ਸੀ, ਜਿਸ ਬਾਰੇ ਸਾਊ ਬੋਲੀ ਵਿਚ ਕੁਛ ਕਹਿਣਾ ਔਖਾ ਹੈ। ਤੇ ਆਉਂਦੇ ਓਥੇ ਵਧੇਰੇ ਸਿੱਖ ਹੀ ਸਨ।

ਲਾਗੇ ਦੇ ਪਿੰਡ 'ਰਾਜਾ ਜੰਗ' ਦੇ ਜ਼ੈਲਦਾਰ ਸ. ਬਹਾਲ ਸਿੰਘ ਬੜੇ ਚੰਗੇ ਸੁਭਾਅ ਦੇ ਬਜ਼ੁਰਗ ਸਨ। ਕਸੂਰ ਵਿਚ ਉਹ ਆਨਰੇਰੀ ਮੈਜਿਸਟਰੇਟ ਵੀ ਸਨ। ਉਹਨਾਂ 'ਰਾਮ ਥੰਮ੍ਹਣ' ਮੇਲੇ ਸਮੇਂ ਧਾਰਮਿਕ ਦੀਵਾਨ ਸ਼ੁਰੂ ਕਰ ਦਿਤਾ। ਚੇਤ ਦੀ ਮਸਾਂਦ ਤੇ ਵਿਸਾਖੀ ਵਾਲੇ ਦਿਨ, ਦੋ ਦਿਨ ਦੀਵਾਨ ਰਹਿੰਦਾ। ਇਕ ਵਿਸਾਖੀ 'ਤੇ ਉਹਨਾਂ ਦੇ ਬੁਲਾਏ ਹੋਏ ਅਸੀਂ ਵੀ ਗਏ। ਵਿਸਾਖੀ ਵਾਲੇ ਦਿਨ ਪਹਿਲਾਂ ਇਕ ਰਾਗੀ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਪਿਛੋਂ ਇਕ ਗਿਆਨੀ ਨੇ ਸ਼ਬਦ ਦੀ ਕਥਾ ਕੀਤੀ। ਉਹਨਾਂ ਉਤੋਂ ਸਾਡੀ ਵਾਰੀ ਆਈ। ਸਾਡੇ ਪਿਛੋਂ ਇਕ ਹੋਰ ਢਾਡੀ ਜਥਾ ਸ਼ੁਰੂ ਹੋਇਆ। ਉਸ ਢਾਡੀ ਜਥੇ ਨੇ ਮੰਗਲਾਚਾਰ ਵਜੋਂ ਜੋ ਗੁਰਬਾਣੀ ਦਾ ਸ਼ਬਦ ਕਿਹਾ, ਉਸ ਦੀਆਂ ਸਾਰੀਆਂ ਤੁਕਾਂ ਗਲਤ ਪੜ੍ਹੀਆਂ। ਪਿਛੋਂ ਵਾਰੀ ਆ ਗਈ ਬਾਬਾ ਫਤਹਿ ਸਿੰਘ 'ਮਾਂਗੇ' ਦੀ। ਉਹਨਾਂ ਉਠਦਿਆਂ ਸ਼ੁਰੂ ਕੀਤਾ— "ਅੱਠਾਂ ਅੱਠਾਂ ਆਨਿਆਂ ਦੀਆਂ ਲੈ ਲੈਣੀਆਂ ਢੱਡਾਂ, ਟਾਲ੍ਹੀ ਦਾ ਡੇਢ ਫੁੱਟ ਮੋਛਾ ਲਾ ਲੈਣਾ ਮੋਢੇ ਨਾਲ, ਤੇ 'ਅੰਨ੍ਹੇ ਵਾਹ ਉ, ਦਿਲਬਰਾ ਵਾਸਤਾ ਈ'।"

ਬਾਬਾ ਫ਼ਤਹਿ ਸਿੰਘ ਨੇ ਖੱਬੀ ਅਰਕ ਸਾਰੰਗੀ ਵਾਂਗ ਮੋਢੇ ਨਾਲ ਲਾ ਕੇ, ਤੇ ਸੱਜੇ ਹੱਥ ਨਾਲ ਗਜ਼ ਫੇਰਨ ਦਾ ਇਸ਼ਾਰਾ ਕਰਦਿਆਂ, ਬੜੀ ਲੰਮੀ ਹੇਕ ਵਿਚ ਉਪਰਲਾ ਮਿਸਰਾ ਕਿਹਾ। ਇਉਂ ਸਮਝੋ ਕਿ ਢਾਡੀਆਂ ਦੀ ਪੂਰੀ ਨਕਲ ਉਤਾਰ ਵਿਖਾਈ। ਸਾਰੀ ਸੰਗਤ ਵਿਚ ਹਾਸਾ ਪੈ ਗਿਆ।

ਮੈਂ ਵੀ ਸਟੇਜ ਦੇ ਲਾਗੇ ਹੀ ਬੈਠਾ ਸਾਂ। ਮੈਨੂੰ ਗੁੱਸਾ ਤਾਂ ਬੜਾ ਆਇਆ, ਪਰ ਮੈਂ ਵਿਚੇ ਵਿਚ ਪੀ ਗਿਆ। ਕਿਉਂਕਿ ਮੈਂ ਪਹਿਲਾਂ ਕੀਰਤਨ ਕਰ ਹਟਿਆ ਸਾਂ। ਹੋ ਸ਼ਕਦਾ ਹੈ, ਮੇਰਾ ਵਕਤ ਪਿਛੋਂ ਹੁੰਦਾ, ਤਾਂ ਮੈਂ ਬਾਬਾ ਜੀ ਦੀ ਮੁਖ਼ਾਲਫਤ ਵੀ ਕਰਦਾ।

ਮੈਂ ਮੁੱਕਰਦਾ ਨਹੀਂ। ਉਸ ਉਮਰੇ ਮੇਰੇ ਅੰਦਰ ਕੁਛ ਹਉਮੈ ਵੀ ਸੀ। ਮੈਂ ਮਨ ਵਿਚ ਸੋਚ ਰਿਹਾ ਸਾਂ, 'ਵੇਖੋ ਓਇ! ਇਸ ਬੁੱਢੇ ਨੇ ਸਾਰਿਆਂ ਢਾਡੀਆਂ ਦੀ ਵੱਢ ਦਿਤੀ। ਮੈਂ ਗੁਰਮੁਖੀ, ਉਰਦੂ, ਹਿੰਦੀ, ਅੰਗਰੇਜ਼ੀ, ਚਾਰ ਜ਼ਬਾਨਾਂ ਜਾਨਣ ਵਾਲਾ ਤੇ ਇਹ ਬੁੱਢਾ ਘੜੇ ਜਿੱਡਾ ਊੜਾ ਪਾਉਣ ਵਾਲਾ। ਇਹਨੇ ਢਾਡੀਆਂ ਨੂੰ ਕੀ ਜਾਤਾ?'



Sri Satguru Jagjit Singh Ji eLibrary NamdhariElibrary@gmail.com

ਮੇਰੇ ਮਨ ਉਤੇ ਉਸ ਸਮੇਂ ਤਕ ਅੰਗਰੇਜ਼ੀ ਉਸਤਾਦਾਂ ਦਾ ਅਸਰ ਸੀ। (ਕਈਆਂ ਦੇ ਤਾਂ ਸਾਰੀ ਉਮਰ ਇਹ ਅਸਰ ਰਹਿੰਦਾ ਹੈ, ਕਿ ਜੋ ਅੰਗਰੇਜ਼ੀ ਨਹੀਂ ਜਾਣਦਾ, ਉਹ ਵਿਦਵਾਨ ਹੋ ਹੀ ਨਹੀਂ ਸਕਦਾ।) ਥੋੜ੍ਹੀ ਬਹੁਤੀ ਅੰਗਰੇਜ਼ੀ ਜਾਨਣ ਕਰਕੇ ਮੈਂ ਆਪਣੇ ਆਪ ਨੂੰ ਬਾਬਾ ਫਤਹਿ ਸਿੰਘ ਨਾਲੋਂ ਵੱਡਾ ਵਿਦਵਾਨ ਸਮਝਦਾ ਸਾਂ।

ਦੋ-ਚਾਰ ਦਿਨ ਗੁੱਸਾ ਮੱਠਾ ਹੋਇਆ, ਤਾਂ ਮੈਂ ਬਾਬਾ ਜੀ ਦੀ ਟਿਪਣੀ ਨੂੰ ਦੂਸਰੇ ਪੱਖ ਤੋਂ ਵਿਚਾਰਨਾ ਸ਼ੁਰੂ ਕਰ ਦਿਤਾ। ਮੈਂ ਠੰਢੇ ਦਿਲ ਨਾਲ ਸੋਚਿਆ, 'ਪਰ ਭਈ, ਬਾਬਾ ਫ਼ਤਹਿ ਸਿੰਘ ਨੇ ਜੋ ਕਿਹਾ ਹੈ, ਉਹ ਗੱਲ ਤਾਂ ਸੱਚੀ ਹੈ ਨਾਂ। ਆਖ਼ਰ ਢਾਡੀਆਂ ਨੂੰ ਇਤਿਹਾਸ ਜਾਂ ਗੁਰਬਾਣੀ ਦਾ ਕਿੰਨਾ-ਕੁ ਗਿਆਨ ਹੈ? ਤੇ ਮੈਨੂੰ ਵੀ ਅਜੇ ਕਿੰਨਾ ਗਿਆਨ ਹੈ।'

ਉਮਰ ਭਰ ਦੇ ਤਜਰਬੇ ਨੇ ਮੈਨੂੰ ਇਹ ਸਿਖਾਇਆ, ਕਿ ਜਦੋਂ ਮੈਂ ਬਹੁਤ ਥੋੜਾ ਜਾਣਦਾ ਸਾਂ, ਤਾਂ ਮੈਂ ਸਮਝਦਾ ਸਾਂ ਮੈਂ ਬਹੁਤ ਵਿਦਵਾਨ ਹਾਂ। ਪਰ ਹੁਣ ਮੈਂ ਬਹੁਤ ਕੁਛ ਜਾਨਣ ਦੇ ਬਾਅਦ ਮੈਨੂੰ ਗਿਆਨ ਹੋਇਆ ਕਿ ਮੈਂ ਬਹੁਤ ਥੋੜ੍ਹਾ ਜਾਣਦਾ ਹਾਂ ਤੇ ਐਸਾ ਭੁਲੇਖਾ ਹੀ ਮਨੁੱਖ ਦੀ ਸਭ ਤੋਂ ਵੱਡੀ ਅਗਿਆਨਤਾ ਹੈ।

ਖ਼ੈਰ, ਬਾਬਾ ਫ਼ਤਹਿ ਸਿੰਘ ਦੀ ਨੁਕਤਾਚੀਨੀ ਮੇਰੇ ਕਾਰ ਆਈ। ਮੈਂ ਗੁਰਬਾਣੀ ਦਾ ਵੀ ਤੇ ਸਿੱਖ ਇਤਿਹਾਸ ਦਾ ਵੀ ਬੜਾ ਮਨ ਲਾ ਕੇ ਅਧੈਨ ਕੀਤਾ। ਉਸ ਮਿਹਨਤ ਦਾ ਪ੍ਰਤੱਖ ਪਰਮਾਣ ਮੇਰੀਆਂ ਇਤਿਹਾਸਕ ਰਚਨਾਵਾਂ ਹਨ।

ਪਿੱਛੋਂ ਬਾਬਾ ਫ਼ਤਹਿ ਸਿੰਘ ਜੀ ਸਾਡੇ ਬੜੇ ਮਿੱਤਰ ਬਣ ਗਏ। ਕਿਸੇ ਦੀਵਾਨ 'ਤੇ ਕੱਠਿਆਂ ਹੋ ਜਾਣਾ, ਤਾਂ ਉਹਨਾਂ ਸਾਡੇ ਨਾਲ ਹੀ ਰਹਿਣਾ। ਅਸਾਂ ਵੀ ਬੜੀ ਸ਼ਰਧਾ ਨਾਲ ਉਹਨਾਂ ਦੀ ਸੇਵਾ ਕਰਨੀ। ਉਹ ਗੁਰਬਾਣੀ ਦੇ, ਤੇ ਖ਼ਾਸ ਕਰ ਹਿੰਦੂ ਗ੍ਰੰਥਾਂ ਦੇ ਬੜੇ ਵਿਦਵਾਨ ਸਨ। ਪਹਿਲੇ ਉਹ ਨਾਮਧਾਰੀ ਬਾਬਾ ਪ੍ਰਤਾਪ ਸਿੰਘ ਨਾਲ ਬੜਾ ਸਮਾਂ ਰਹੇ ਸਨ। ਪਿਛੋਂ ਉਹਨਾਂ ਦਾ ਮਿਲਾਪ ਅਕਾਲੀਆਂ ਨਾਲ ਹੋ ਗਿਆ ਸੀ। ਉਹ ਕਿਰਪਾਨਧਾਰੀ ਸਨ।

ਉਹ ਬੜੇ ਜ਼ਿੰਦਾ-ਦਿਲ ਇਨਸਾਨ ਸਨ। ਇਕ ਛੋਟੀ ਜੇਹੀ ਘਟਨਾ ਦਸਦਾ ਹਾਂ। ਇਕ ਥਾਂ ਕਿਸੇ ਸਮਾਗਮ 'ਤੇ ਗਏ ਹੋਏ ਅਸੀਂ ਇਕੱਠੇ ਬੈਠੇ ਪ੍ਰਸਾਦ ਛਕ ਰਹੇ ਸਾਂ। ਉਹਨਾਂ ਦੇ ਗਲਾਸ ਵਿਚੋਂ ਪਾਣੀ ਮੁਕ ਗਿਆ, ਤਾਂ ਉਹਨਾਂ ਮੇਰੇ ਸਾਥੀ ਦਾ ਗਲਾਸ ਚੁਕ ਕੇ ਪੀ ਲਿਆ। ਮੇਰੇ ਸਾਥੀ ਨੇ ਵੇਖ ਕੇ ਸਤਕਾਰ ਵਜੋਂ ਕਿਹਾ, "ਉਹ, ਬਾਬਾ ਜੀ! ਇਹ ਤਾਂ ਮੇਰਾ ਜੂਠਾ ਸੀ।"

ਉਹਨਾਂ ਅੱਗੋਂ ਹੱਸ ਕੇ ਕਿਹਾ, "ਫਿਰ ਕੀ ਹੋਇਆ, ਇਕ ਸਿੰਘ ਦਾ ਹੀ ਜੂਠਾ ਸੀ ਨਾਂ, ਕਿਹੜਾ ਕੁੱਤੇ ਦਾ ਜੂਠਾ ਸੀ।"

ਮੈਂ ਸਿੱਖ ਹਾਂ। ਗੁਰੂ ਸਾਹਿਬਾਨ ਤੋਂ ਬਿਨਾਂ ਕਿਸੇ ਨੂੰ 'ਗੁਰੂ' ਨਹੀਂ ਕਹਿ ਸਕਦਾ। (ਜਿਵੇਂ ਕੁਛ ਵੱਡੇ ਆਦਮੀ ਕਹਿ ਦਿਆ ਕਰਦੇ ਹਨ: ਮੇਰੇ ਐਨੇ ਗੁਰੂ ਹਨ। ਪਰ ਬਾਬਾ ਫ਼ਤਹਿ ਸਿੰਘ 'ਮਾਂਗਾ' ਮੇਰੇ ਪੱਥ-ਪ੍ਰਦਰਸ਼ਕ ਜ਼ਰੂਰ ਬਣੇ। ਉਹਨਾਂ ਦੀ ਉਸ ਟਕੋਰ ਕਾਰਨ ਮੈਂ ਬਹੁਤ ਕੁਛ ਪੜ੍ਹਿਆ। ਗੁਰਬਾਣੀ ਤੇ ਸਿੱਖ ਇਤਿਹਾਸ ਦੇ ਨਾਲ ਕੁਛ ਹੋਰ ਧਰਮਾਂ ਦੇ ਗ੍ਰੰਥ ਵੀ ਪੜੇ।

ਜਵਾਨੀ ਵਿਚ ਦੂਸਰਾ ਪੱਥ ਪ੍ਰਦਰਸ਼ਕ ਦੋ ਬੀਬੀਆਂ ਬਣੀਆਂ। ਅਸੀਂ ਇਕ ਪਿੰਡ ਵਿਚ ਦੀਵਾਨ 'ਤੇ ਗਏ। ਜਿਸ ਘਰ ਸਾਡਾ ਉਤਾਰਾ ਕਰਾਇਆ ਗਿਆ, ਉਹ ਪੂਰਨ ਸਿੱਖਾਂ ਦਾ ਸੀ। ਸਾਰਾ ਪਰਵਾਰ ਅੰਮ੍ਰਿਤਧਾਰੀ ਸੀ। ਘਰ ਦੀ ਮੁਟਿਆਰ ਲੜਕੀ, ਤੇ ਇਕ ਨੌਂਹ ਦੋਵੇਂ ਅਠਾਰਾਂ-ਵੀਹ ਸਾਲ ਦੀ ਉਮਰ ਦੀਆਂ ਸਨ। ਉਹਨਾਂ ਸਾਡੀ ਇਸ ਸ਼ਰਧਾ ਨਾਲ ਸੇਵਾ ਕੀਤੀ, ਜਿਵੇਂ ਅਸੀਂ ਦੇਵਤੇ ਹੁੰਦੇ ਹਾਂ। ਮੇਰੀ ਉਮਰ ਓਦੋਂ ਪੰਝੀ-ਛੱਬੀ ਸਾਲ ਦੀ ਸੀ। ਮੇਰੇ ਸਾਥੀਆਂ ਨੂੰ ਤਾਂ ਉਹ 'ਵੀਰ ਜੀ' ਕਹਿੰਦੀਆਂ ਸਨ, ਪਰ ਪ੍ਰਚਾਰਕ ਹੋਣ ਕਰਕੇ ਮੈਨੂੰ 'ਬਾਬਾ ਜੀ'। ਉਹਨਾਂ ਦੀ ਸ਼ਰਧਾ ਤੇ ਸਿੱਖੀ ਭਾਵਨਾ ਦਾ ਮੇਰੇ ਮਨ 'ਤੇ ਬਹੁਤ ਅਸਰ ਹੋਇਆ। ਮੈਂ ਆਪਣੇ ਆਪ ਨੂੰ ਕਿਹਾ, "ਵੇਖ ਭਈ, ਚਾਹੀਦਾ ਤਾਂ ਹੈ, ਕਿ ਜੇਹੋ ਜਿਹਾ ਇਹ ਬੀਬੀਆਂ ਤੈਨੂੰ ਸਮਝਦੀਆਂ ਹਨ, ਉਸ ਨਾਲੋਂ ਚੰਗਾ ਬਣ ਕੇ ਜੀਵਨ ਗੁਜ਼ਾਰੇਂ। ਨਹੀਂ ਤਾਂ ਏਹੋ ਜੇਹਾ ਤਾਂ ਤੈਨੂੰ ਜ਼ਰੂਰ ਰਹਿਣਾ ਚਾਹੀਦਾ ਏ, ਜਿਹੋ ਜਿਹਾ ਇਹਨਾਂ ਨੇ ਤੈਨੂੰ ਸਮਝਿਆ ਹੈ।"

ਉਹਨਾਂ ਬੱਚੀਆਂ ਦਾ ਅਸਰ ਸਾਰੀ ਉਮਰ ਮੇਰੇ ਮਨ 'ਤੇ ਰਿਹਾ। ਜਦ ਵੀ ਕਦੇ ਤਿਲਕਣ ਦਾ ਭੈ ਹੋਇਆ, ਉਹ ਦੋਵੇਂ ਬੱਚੀਆਂ ਮੇਰੀ ਨਜ਼ਰਾਂ ਸਾਹਮਣੇ ਆ ਗਈਆਂ।

ਸਭ ਤੋਂ ਪਹਿਲਾਂ ਚੰਗਾ ਪ੍ਰਭਾਵ ਮੇਰੇ ਮਨ 'ਤੇ ਪਿਆ ਸੀ, ਬਾਬਾ ਹਰਨਾਮ ਸਿੰਘ ਜੀ ਰੱਤੋਕੇ ਵਾਲਿਆਂ ਦਾ, ਦੂਸਰਾ ਬਾਬਾ ਫਤਹਿ ਸਿੰਘ ਮਾਂਗਾ ਦਾ ਤੇ ਤੀਸਰਾ ਇਹਨਾਂ ਬੀਬੀਆਂ ਦਾ। ਇਸ ਸਮੇਂ ਮੇਰੇ ਮਨ 'ਤੇ ਬਾਬਾ ਖੜਕ ਸਿੰਘ ਜੀ (ਜਿਨ੍ਹਾਂ ਬੀੜ ਸਾਹਿਬ, ਤੇ ਗੁਰੂ ਕੇ ਲੰਗਰ ਅਸਥਾਨ, ਅੰਮ੍ਰਿਤਸਰ ਦੀ ਸੇਵਾ ਕਰਾਈ ਹੈ) ਦਾ ਹੈ। ਉਹਨਾਂ ਵਿਚ ਮੇਰੀ ਪੂਰੀ ਸ਼ਰਧਾ ਹੈ।

—0—



Sri Satguru Jagjit Singh Ji eLibrary NamdhariElibrary@gmail.com

# ਮੇਰੇ ਪਿੰਡ ਦਾ ਆਲਾ-ਦੁਆਲਾ

ਜਗਦੀਸ਼ ਸਿੰਘ

ਮੇਰੇ ਮਾਤਾ ਜੀ (ਭਾਬੀ ਜੀ) ਜਦੋਂ ਪੁਰਾਣਿਆਂ ਸਮਿਆਂ ਦੀਆਂ ਗੱਲਾਂ ਬੱਚਿਆਂ ਨੂੰ ਸੁਣਾਉਂਦੇ ਹਨ ਤਾਂ ਉਹਨਾਂ ਦੇ ਇਕ ਵਾਰਤਾਲਾਪ (ਡਾਇਲਾਗ) ਦਾ ਬੱਚੇ ਪਹਿਲੋਂ ਹੀ ਅਨੁਮਾਨ ਲਾ ਲੈਂਦੇ ਹਨ 'ਮੈਂ ਜਗਦੀਸ਼ ਨੂੰ ਇਕ ਪੈਸਾ ਖਰਚਣ ਨੂੰ ਦੇਂਦੀ ਹੁੰਦੀ ਸਾਂ। ਉਹ ਇਸ ਨਾਲ ਦੋ ਚੀਜ਼ਾਂ ਖਰੀਦਦਾ ਹੁੰਦਾ ਸੀ।' ਅੱਜ ਕਲ ਦੇ ਬੱਚੇ, ਪੰਜ ਦਸ ਰੁਪਏ ਰੋਜ਼ ਆਰਾਮ ਨਾਲ ਖਰਚਣ ਵਾਲੇ ਇਸ ਗਲ ਦਾ ਕਿਉਂ ਨਾ ਮਖੌਲ ਉਡਾਉਣ। ਉਹਨਾਂ ਨੂੰ ਨਹੀਂ ਪਤਾ ਕਿ ਇਹ ਅਸਲੀਅਤ ਹੈ ਕਿ ਮੈਨੂੰ ਬਚਪਨ ਵਿਚ ਇਕ ਪੈਸਾ ਮਿਲਦਾ ਸੀ ਤੇ ਇਹ ਪੈਸਾ ਭਾਰ ਵਲੋਂ ਵੀ ਆਕਾਰ ਵਲੋਂ ਵੀ ਅਤੇ ਸਿਫਤ ਵਲੋਂ ਵੀ ਬਹੁਤ ਹੈਸੀਅਤ ਰਖਦਾ ਸੀ। ਇਕ ਪੈਸਾ ਜੇਬ ਵਿਚ ਹੋਵੇ ਤਾਂ ਤੁਸੀਂ ਭੁੱਖੇ ਨਹੀਂ ਸੀ ਰਹਿ ਸਕਦੇ। ਇਹ ਵੀ ਗੱਲ ਸੱਚੀ ਹੈ ਕਿ ਬਹੁਤ ਬਚਿਆਂ ਕੋਲ ਇਹ ਇਕ ਪੈਸਾ ਵੀ ਨਹੀਂ ਸੀ ਹੁੰਦਾ। ਉਸ ਵੇਲੇ ਪਿੰਡਾਂ ਵਿਚ ਘਰ ਦੀ ਕਣਕ ਦੇ ਕੇ ਬੇਰ ਖਰੀਦੇ ਜਾਂਦੇ ਸਨ। ਸੁੱਕੇ ਬੇਰ ਮਠਿਆਈ ਸਮਝ ਕੇ ਖਾਧੇ ਜਾਂਦੇ ਸਨ। ਪੈਸਾ ਰੁਪਏ ਦਾ ਸਭ ਤੋਂ ਹੇਠਲਾ ਸਿੱਕਾ ਨਹੀਂ ਸੀ। ਉਸ ਦੇ ਅੱਗੋਂ ਹੋਰ ਭਾਗ ਸਨ, ਜੋ ਆਮ ਪ੍ਰਚਲਨ ਚੋਂ ਹਟ ਗਏ ਸਨ। ਇਕ ਦਮੜੀ ਵੀ ਸੀ ਜੋ ਪੈਸੇ ਦਾ ਚੌਥਾ ਹਿਸਾ ਸੀ। ਇਸ ਦਮੜੀ ਦੇ ਤਾਂ ਗੀਤ ਵੀ ਬਣੇ ਸਨ 'ਲੈ ਦਮੜੀ ਹਲਵਾਈ ਹੱਟੀ ਜਾਨੀ ਆਂ', 'ਮੁੰਡਾ ਮੋਹ ਲਿਆ ਤਵੀਤਾਂ ਵਾਲਾ ਦਮੜੀ ਦਾ ਸੱਕ ਮਲ ਕੇ' ਅਤੇ ਹੋਰ ਵੀ। ਰੁਪਏ ਨੂੰ ਦਮੜਾ ਆਮ ਕਿਹਾ ਜਾਂਦਾ ਸੀਅਤੇ ਅਕਸਰ ਰਾਗੀ ਰੁਪਿਆਂ ਦੀ ਅਰਦਾਸ ਕਰਦੇ ਸ਼ਬਦ ਦਮੜੇ ਹੀ ਵਰਤਦੇ ਸਨ। ਪੈਸੇ ਦਾ ਤੀਜਾ ਹਿੱਸਾ ਪਾਈ ਸੀ। ਸਕੂਲ ਦੀ ਪੜ੍ਹਾਈ ਵਿਚ ਅਤੇ ਆਮ ਹਿਸਾਬ ਕਿਤਾਬ ਦੀਆਂ ਕਿਤਾਬਾਂ ਵਿਚ ਰੁਪਏ, ਆਨੇ, ਪੈਸੇ ਪਾਈ ਵਰਤਿਆ ਜਾਂਦਾ ਸੀ, 'ਮੈਂ ਤੁਹਾਡਾ ਪਾਈ ਪਾਈ ਦਾ ਹਿਸਾਬ ਦਿਆਂਗਾ' ਵਰਗੇ ਬੋਲ ਬੋਲੇ ਜਾਂਦੇ। ਵਿਦਿਆਰਥੀ ਨੂੰ ਇਸ ਪਾਈ ਨੇ ਵਖਤ ਪਾਈ ਰਖਿਆ ਸੀ। ਅਜ ਕਲ ਵਾਂਗ ਸਿਧਾ ਹਿਸਾਬ ਤਾਂ ਨਹੀਂ ਸੀ ਕਿ ਰੁਪਏ ਤੇ ਪੈਸੇ ਆਰਾਮ ਨਾਲ ਜਮ੍ਹਾਂ ਕਰੋ ਜਾਂ ਗੁਣਾ ਕਰੋ ਤੇ ਸਿਰਫ ਇਕ ਇਸ਼ਾਰੀਆ (ਦਸ਼ਮਲਵ) ਦੀ ਬਿੰਦੀ ਨਾਲ ਸਾਰ ਲਵੋ। ਉਸ ਵੇਲੇ ਪਾਈਆਂ ਦੇ ਪੈਸੇ ਬਨਾਉਣ ਲਈ ਪਹਿਲਾਂ ਤਿੰਨ ਨਾਲ ਤਕਸੀਮ ਕਰੋ, ਪੈਸਿਆਂ ਦੇ ਆਨੇ ਬਨਾਉਣ ਲਈ ਚਾਰ ਨਾਲ ਅਤੇ ਆਨਿਆਂ ਦੇ ਰੁਪਏ ਬਨਾਉਣ ਲਈ ਸੋਲਾਂ ਨਾਲ ਤਕਸੀਮ ਕਰੋ। ਇਸ ਤਰ੍ਹਾਂ ਹਿਸਾਬ ਦੇ ਵੱਡੇ ਵੱਡੇ ਸਵਾਲਾਂ ਨੂੰ ਹਲ ਕਰਨ ਵਾਸਤੇ ਕਦੇ ਜ਼ਰਬ (ਗੁਣਾਂ) ਕਦੇ ਤਕਸੀਮ (ਵੰਡ) ਕਦੇ ਜਮਾਂ ਕਦੇ ਤਫਰੀਕ (ਘਟਾਉਣ) ਵਾਸਤੇ ਬਹੁਤ ਉਲਝਿਆ ਕੰਮ ਹੁੰਦਾ ਸੀ। ਇਸੇ ਕਰਕੇ ਹੀ ਚਾਰ ਜਮਾਤਾਂ ਪੜ੍ਹਿਆ ਬੰਦਾ ਹਿਸਾਬ ਕਿਤਾਬ ਵਿਚ ਤਾਕ ਹੁੰਦਾ ਸੀ। ਤਾਂਬੇ ਦੇ ਪੈਸੇ ਦਾ ਅਪਣਾ ਇਕ ਪ੍ਰਤੀ ਰੂਪ ਹੁੰਦਾ ਸੀ ਮੋਰੀ ਵਾਲਾ ਪੈਸਾ। ਵਾਸ਼ਰ ਵਰਗਾ ਪੈਸਾ। ਉਸ ਤੋਂ ਬਾਅਦ ਲਗਾਤਾਰ ਪੈਸੇ ਦਾ ਪਤਨ ਹੋਇਆ ਤੇ ਅੰਤ ਅਲੋਪ ਹੋ ਗਿਆ। ਮੈਂ ਇਕ ਹੀ ਪੈਸਾ ਲੈ ਕੇ ਪਿੰਡ ਗੋਤੇ ਦੇ ਬਾਜ਼ਾਰ ਵਿਚ ਮਾਣ ਨਾਲ ਘੁੰਮ ਸਕਦਾ ਸਾਂ।

ਗੋਤਾ ਪਿੰਡ ਆਲੇ-ਦੁਆਲੇ ਦੇ ਹੋਰ ਪਿੰਡਾਂ ਵਾਸਤੇ ਇਕ ਛੋਟਾ ਜਿਹਾ ਸ਼ਹਿਰ ਹੀ ਸੀ। ਇਥੇ ਇਕ ਛੋਟਾ ਜਿਹਾ ਬਾਜ਼ਾਰ ਸੀ ਜਿਥੇ ਕੱਪੜਾ-ਲੱਤਾ, ਗਹਿਣਾ-ਗੱਟਾ ਦੁਕਾਨਾਂ ਤੋਂ ਮਿਲ ਜਾਂਦਾ। ਲੋਕਾਂ ਦੀਆਂ ਵਿਆਹ ਸ਼ਾਦੀਆਂ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ। ਮਖਾਣੇ, ਪਤਾਸੇ ਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਵੀ ਮਿਲ ਜਾਂਦੀਆਂ।

ਗੋਤੇ ਪਿੰਡ ਦੇ ਨਾਲ ਜਾਂ ਵਿਚ ਹੀ ਇਕ ਛੋਟੀ ਜਿਹੀ ਪਹਾੜੀ ਵਰਗਾ ਪੁਰਾਣਾ ਥੇਹ ਸੀ। ਰਾਮ ਲੀਲ੍ਹਾ ਦੇ ਦਿਨਾਂ ਵਿਚ ਇਸ ਥੇਹ ਵਲੋਂ ਹੀ ਰਾਵਣ ਆਉਂਦਾ ਹੁੰਦਾ ਸੀ। ਇਸ ਥੇਹ ਬਾਰੇ ਬਹੁਤ ਗੱਲਾਂ ਮੁੰਡਿਆਂ ਵਿਚ ਮਸ਼ਹੂਰ ਸਨ। ਇਸ ਵਿਚ ਗੁਪਤ ਗੁਫਾਵਾਂ ਹਨ ਜਿਥੇ ਮਾੜੇ ਕੰਮ ਹੁੰਦੇ ਹਨ, ਰਾਤ ਨੂੰ ਚੋਰ-ਲੁਟੇਰੇ ਵੀ ਇਥੇ ਰਹਿੰਦੇ ਹਨ। ਸਾਡੇ ਨਾਲ ਕੁਝ ਦਲੇਰ ਮੁੰਡੇ ਵੀ ਹੁੰਦੇ ਸਨ ਜੋ ਸਦਾ ਪੁੱਠੇ ਕੰਮ ਕਰਨ ਵਿਚ ਹੀ ਮੋਹਰੀ ਹੁੰਦੇ। ਇਹਨਾਂ ਦਲੇਰ ਸੂਰਬੀਰਾਂ ਦੀ ਅਗਵਾਈ ਵਿਚ ਇਕ ਦਿਨ ਛੋਟੇ ਖੋਜੀਆਂ ਦਾ ਇਕ ਦਲ ਥੇਹ ਦੀ ਖੋਜ ਵਾਸਤੇ ਨਿਕਲ ਪਿਆ। ਭਰ ਗਰਮੀਆਂ ਦੇ ਦਿਨ ਸਨ ਤੇ ਸਾਰੀ ਛੁੱਟੀ ਬਾਦ ਸਿਖਰ ਦੀ ਭਖਦੀ ਦੁਪਹਿਰ ਸੀ। ਅਸੀਂ ਥੇਹ ਦੀ ਚੋਟੀ ਤੇ ਝਖਾਂ ਤਾਂ ਮਾਰਦੇ ਰਹੇ ਪਰ ਅਸਾਂ ਖੋਜ ਵੀ ਜਰੂਰ ਕੀਤੀ। ਥੇਹ ਵਿਚ ਸੱਚ ਮੁੱਚ ਗੁਫਾਵਾਂ ਸਨ। ਅਸਲ ਵਿਚ ਇਹ ਕਿਸੇ ਵੇਲੇ ਦੇ ਵਸਦੇ ਰਸਦੇ ਘਰਾਂ ਦੇ ਕਮਰੇ ਸਨ। ਇਹਨਾਂ ਦੀਆਂ ਛੱਤਾਂ ਵਿਚੋਂ ਮਘੋਰੇ ਕਰਕੇ



Sri Satguru Jagjit Singh Ji eLibrary NamdhariElibrary@gmail.com

ਰਾਹ ਬਣਾਏ ਹੋਏ ਸਨ । ਅਸਾਂ ਬਹੁਤ ਸਾਰੇ ਮਘੋਰਿਆਂ ਵਿਚੋਂ ਧੜਕਦੇ ਦਿਲਾਂ ਨਾਲ ਝਾਤੀਆਂ ਮਾਰ ਕੇ ਵੇਖਿਆ । ਕੀ ਪਤਾ ਇਥੋਂ ਕੋਈ ਚੋਰ ਡਾਕੂ ਹੀ ਨਾ ਬੈਠਾ ਹੋਵੇ । ਚੋਰ ਡਾਕੂ ਦਾ ਤਸੱਵਰ ਇਕ ਆਮ ਬੰਦੇ ਨਾਲੋਂ ਖੂੰਖਾਰ ਜਿਹੀ ਚੀਜ਼ ਦਾ ਸੀ । ਤਪਦੇ ਥੇਹ ਤੇ ਸਾਡਾ ਪਸੀਨਾ ਵੀ ਸੁੱਕ ਗਿਆ ਸੀ ਤੇ ਪੀਣ ਵਾਸਤੇ ਪਾਣੀ ਤਾਂ ਥੱਲੇ ਹੀ ਜਾ ਕੇ ਮਿਲਣਾ ਸੀ । ਸਾਨੂੰ ਖੁਸ਼ਕਿਸਮਤੀ ਨਾਲ ਚੋਰ ਡਾਕੂ ਤਾਂ ਕੋਈ ਨਾ ਮਿਲਿਆ ਪਰ ਉਹਨਾਂ ਦੇ ਅਵਿਸ਼ੇਸ਼ ਜ਼ਰੂਰ ਮਿਲੇ । ਨਿਸ਼ਾਨੀਆਂ ਸਨ । ਕਿਤੇ ਖੁਲੇ ਟਰੰਕ ਅਤੇ ਖਿਲਰੇ ਕਪੜੇ ਪਏ ਸਨ ਕਿਤੇ ਛੱਤਰੀਆਂ, ਜੁਤੀਆਂ ਤੇ ਹੋਰ ਨਿਕ ਸੁੱਕ । ਇਹ ਗਲ ਨਿਸਚਤ ਸੀ ਕਿ ਇਹ ਭਾਈ ਲੋਕ ਇਸ ਥੇਹ ਨੂੰ ਅਪਣੀ ਪਨਾਹ ਗਾਹ ਅਤੇ ਮਾਲ ਦੀ ਵੰਡ ਵੰਡਾਈ ਵਾਸਤੇ ਜ਼ਰੂਰ ਹੀ ਵਰਤਦੇ ਸਨ । ਇਹ ਨਿਰਨਾ ਸਰਬ ਸੰਮਤੀ ਨਾਲ ਕਰਕੇ ਅਸੀਂ ਯਾਤਰਾ ਨੂੰ ਮੋੜ ਪਾਇਆ । ਇਵੇਂ ਲਗ ਰਿਹਾ ਸੀ ਜਿਵੇਂ ਅੱਜ ਐਵਰਸਟ ਦੀ ਚੋਟੀ ਸਰ ਕਰਕੇ ਆਏ ਸਾਂ ।

ਥੇਹ ਤੋਂ ਥਲੇ ਹੀ ਭਾਟੜੇ ਸਿੰਘਾਂ ਦਾ ਗੁਰਦੁਆਰਾ ਸੀ । ਗੋਤਾ ਧਾਰੀਵਾਲ ਆਦਿ ਪਿੰਡਾਂ ਵਿਚ ਭਾਟੜਾ ਬਰਾਦਰੀ ਦੀ ਕਾਫੀ ਵੱਡੀ ਗਿਣਤੀ ਸੀ । ਇਹ ਹਰ ਸਾਲ ਇਕ ਵੱਡਾ ਮੇਲਾ ਕਰਦੇ ਸਨ ਜਿਦ੍ਹੇ ਵਿਚ ਬਹੁਤ ਰੌਣਕਾਂ ਲਗਦੀਆਂ । ਸਾਲ ਭਰ ਦੇਸ਼ਾਂ ਦੇਸ਼ਾਂਤਰਾ ਵਿਚ ਅਪਣੀ ਕਲਾ ਦੇ ਜੌਹਰ ਸਦਕਾ ਕਮਾਈਆਂ ਕਰਕੇ ਆਏ ਭਾਟੜੇ ਸਿੰਘ ਅਖੰਡ ਪਾਠ ਕਰਾਉਂਦੇ ਤੇ ਤਿੰਨ ਦਿਨ ਦੀਵਾਨ ਸਜਾਉਂਦੇ । ਕੇਲਿਆਂ ਦੇ ਤਣਿਆਂ ਦੇ ਦਰਵਾਜ਼ੇ ਬਣਾਉਂਦੇ ਝੰਡੀਆ ਤੇ ਚੂਨੇ ਵਾਲੀਆਂ ਲੀਹਾਂ ਨਾਲ ਪਿੰਡ ਸਜਾਉਂਦੇ । ਆਮ ਲੋਕ ਵੀ ਮੇਲਾ ਵੇਖਣ ਆਉਂਦੇ । ਬਰਫ ਦੇ ਗੋਲਿਆਂ ਵਾਲੇ, ਫਲੂਦਿਆਂ ਵਾਲੇ ਭਗਾਨੇ ਅਤੇ ਗਰਮ ਗਰਮ ਜਲੇਬੀਆਂ ਵਾਲੇ ਵਡੀ ਗਿਣਤੀ ਵਿਚ ਹਾਜ਼ਰ ਹੁੰਦੇ । ਰਾਗੀ ਢਾਡੀ ਦਿਨ ਰਾਤ ਠੱਠ ਬੰਨੀ ਰਖਦੇ ਪਰ ਜਦੋਂ ਖਾਰੇ ਪਿੰਡ ਵਾਲੇ ਨਾਮਧਾਰੀ ਜਥੇਦਾਰ ਈਸ਼ਰ ਸਿੰਘ ਦਾ ਦੀਵਾਨ ਲਗਦਾ ਤਾਂ ਖਲਕਤ ਦੇ ਬੰਨ ਟੁੱਟ ਜਾਂਦੇ । ਮੇਰੀਆਂ ਯਾਦਾਂ ਦੇ ਭੰਡਾਰ ਵਿਚ ਅਜ਼ੇ ਤਕ ਜਥੇਦਾਰ ਈਸ਼ਰ ਸਿੰਘ ਦੇ ਦੀਵਾਨ ਸੁਰਖਿਅਤ ਹਨ । ਜਥੇਦਾਰ ਖੜਤਾਲਾਂ ਵਜਾ ਕੇ ਦੀਵਾਨ ਲਾਉਂਦਾ ਜਦੋਂ ਖੜਤਾਲਾਂ ਦੇ ਘੁੰਗਰੂਆਂ ਅਤੇ ਛੈਣਿਆਂ ਦੇ ਤਾਲ ਦਾ ਸੁਮੇਲ ਹੁੰਦਾ ਤਾਂ ਅਦਭੁਤ ਰਸ ਨਿਕਲਦਾ । ਜਥੇਦਾਰ ਦੀ ਆਪਣੀ ਆਵਾਜ਼ ਬਹੁਤ ਸਰੀਲੀ ਸੀ ਅਤੇ ਉਹ ਵੈਰਾਗ ਵਿਚ ਭਿੱਝ ਕੇ ਧਾਰਨਾ ਪੜ੍ਹਦਾ । ਪੁਰਾਤਨ ਅਤੇ ਪੌਰਾਣਕ ਕਥਾਵਾਂ ਦੇ ਪਰਸੰਗ ਤਾਂ ਵਿਸ਼ੇਸ਼ ਖਿਚ ਰਖਦੇ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਥੇਦਾਰ ਦੇ ਖੂਬਸੂਰਤ ਵਾਲ ਪਿਛੇ ਨਾਗਾਂ ਵਾਂਗ ਲਟਕ ਰਹੇ ਸਨ । ਖੜਤਾਲਾਂ ਨੂੰ ਬਾਹਾਂ ਤੇ ਲੰਮੀਆਂ ਪਾ ਕੇ ਉਪਰ ਕਪੜਾ ਦਿਤਾ ਹੋਇਆ ਸੀ ਜਿਵੇਂ ਕੋਈ ਮੁਰਦਾ ਬੱਚਾ ਚੁੱਕਿਆ ਹੋਵੇ । ਜਥੇਦਾਰ ਤੁਰ ਕੇ ਪਰਸੰਗ ਸੁਣਾਉਂਦਾ ਕਦੇ ਏਸ ਸਿਰੇ ਨੂੰ ਜਾਂਦਾ ਕਦੇ ਦੂਸਰੇ ਵਲ । ਉਹ ਰਾਜਾ ਹਰੀ ਚੰਦ (ਹਰੀਸ਼ ਚੰਦਰ) ਤੇ ਰਾਣੀ ਤਾਰਾ ਮਤੀ ਦਾ ਪਰਸੰਗ ਸੁਣਾ ਰਿਹਾ ਸੀ । ਇਸ ਵਕਤ ਉਹ ਤਾਰਾ ਮਤੀ ਦਾ ਸਵਾਂਗ ਹੀ ਬਣਿਆ ਹੋਇਆ ਸੀ । ਵਾਰਤਾਲਾਪ ਤੋਂ ਬਾਅਦ ਉਹਨੇ ਇਕ ਧਾਰਨ ਉੱਚੀ ਸੁਰ ਵਿਚ ਪੜੀ "ਬਾਪ ਹੋਇਆ ਮੜੀਆਂ ਦਾ ਰਾਖਾ ਲੰਬੂ ਬੱਚਾ ਕੌਣ ਲਾਵੇਗਾ" ਢੋਲਕੀ ਵਜੀ ਤੇ ਵੀਹ ਪਿੰਡਾਂ ਦੇ ਮੁੰਡੇ ਮਗਰ ਧਾਰਨਾ ਪੜ੍ਹਣ ਵਾਲੇ ਸਨ । ਸਾਰੇ ਦੀਵਾਨ ਵਿਚ ਵਜਦ ਅਤੇ ਬੇਖ਼ੁਦੀ ਦੀ ਹਾਲਤ ਸੀ । ਹਰ ਅੱਖ ਵਿਚ ਪਾਣੀ ਆ ਗਿਆ ਸੀ । ਜਥੇਦਾਰ ਈਸ਼ਰ ਸਿੰਘ ਦੀ ਉਸ ਵੇਲੇ ਬੜੀ ਚੜ੍ਹਤ ਅਤੇ ਮਾਨਤਾ ਸੀ ।

ਸਾਹਮਣੇ ਅਖੀਆਂ ਰਾਹੀਂ ਦਿਸਦਾ ਪਿੰਡ ਪੂੰਗ ਸੀ । ਪੂੰਗ ਦੀ ਸ਼ੋਹਰਤ ਨੂੰ ਚਹੁ ਕੂਟੀਂ ਰੌਸ਼ਨ ਕੀਤਾ ਸੰਤ ਪੂੰਗਾਂ ਵਾਲਿਆਂ ਨੇ । ਅਸਲੀ ਨਾਮ ਸੰਤ ਸੁੰਦਰ ਸਿੰਘ । ਇਹਨਾਂ ਨੂੰ ਸੰਤ ਪਹੂ ਸਿੰਘ ਵੀ ਕਿਹਾ ਜਾਂਦਾ । ਇਹਨਾਂ ਦੀਆਂ ਧੁਮਾਂ ਇਲਾਕੇ ਤੋਂ ਬਾਹਰ ਵੀ ਸਨ । ਪਿੰਡਾਂ ਦੇ ਪਿੰਡ ਇਹਨਾਂ ਕੂਕੇ ਬਣਾ ਦਿਤੇ ਸਨ । ਇਹਨਾਂ ਦੀ ਬੰਦਗੀ ਦੀਆਂ ਗਲਾਂ ਤਾਂ ਚਲਦੀਆਂ ਹੀ ਨਾਲ ਹੀ ਇਹਨਾਂ ਦਾ ਰਸ ਭਰਪੂਰ ਕੀਰਤਨ ਸੁਨਣ ਵਾਸਤੇ ਲੋਕ ਕਨਸੋਅ ਹੀ ਲਭਦੇ । ਜਿਥੇ ਸੰਤ ਪੂੰਗਾਂ ਵਾਲੇ ਚਲੇ ਜਾਂਦੇ ਸਮਝੋ ਸਾਰਾ ਇਲਾਕਾ ਅਪਣੇ ਆਪ ਆ ਗਿਆ । ਇਹ ਬਹੁਤ ਸੁਰੀਲੇ ਸਨ ਅਤੇ ਢੋਲਕ ਛੈਣਿਆਂ ਨਾਲ ਨਵੀਨ ਤਰਜ਼ ਤੇ ਜੰਗਨਾਮਾ ਪੜ੍ਹਦੇ । ਇਕ ਵਿਸ਼ੇਸ਼ ਸ਼ੈਲੀ ਹੀ ਇਹਨਾਂ ਦੇ ਨਾਮ ਤੇ ਚਲ ਪਈ । ਸੁੱਖਾ ਸਿੰਘ ਮਤਾਬ ਸਿੰਘ ਵਲੋਂ ਮੱਸੇ ਰੰਗੜ ਦਾ ਸਿਰ ਵੱਢਣ ਦਾ ਪਰਸੰਗ ਮੁਸਲਮਾਨ ਵੀ ਦਿਲਚਸਪੀ ਨਾਲ ਸੁਣਦੇ । ਮੱਸੇ ਦਾ ਸਿਰ ਲਾਹੁਣ ਲਈ ਮਤਾਬ ਸਿੰਘ ਵਲੋਂ ਚਲਾਈ ਤਲਵਾਰ ਦਾ ਜ਼ਿਕਰ ਗਾ ਕੇ ਕਰਦੇ । ਬਾਰ ਬਾਰ ਇਹ ਪੜ੍ਹ ਕੇ 'ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ ।' ਫੇਰ 'ਮਾਰੀ ਖਿੱਚ ਤਲਵਾਰ ।' ਸੁਰਾਂ ਦੇ ਉਤਾਰ ਚੜ੍ਹਾਅ ਦੁਆਰਾ ਉਹ ਐਸਾ ਨਜ਼ਾਰਾ ਖਿਚਦੇ ਅਤੇ ਜਦੋਂ ਬਾਰ ਬਾਰ ਸਥਾਈ ਦੇ ਟੋਟੇ ਕਰਕੇ ਦੁਹਰਾਉਂਦੇ ਮਾਰੀ ਖਿੱਚ, ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ ਤਾਂ ਇਵੇਂ ਦ੍ਰਿਸ਼ਟਮਾਨ ਹੁੰਦਾ ਜਿਵੇਂ ਭਾਈ



Sri Satguru Jagjit Singh Ji eLibrary NamdhariElibrary@gmail.com

ਮਤਾਬ ਸਿੰਘ ਸਾਹਮਣੇ ਤਲਵਾਰ ਖਿੱਚ ਰਿਹਾ ਹੈ ਅਤੇ ਫੇਰ ਅਗਲੀ ਤੁਕ ਆਉਂਦੀ 'ਸਿਰ ਮੱਸੇ ਦਾ ਲਾਹ ਕੇ ਰੱਖ ਦਿਤਾ' 'ਸਿਰ ਮੱਸੇ ਦਾ ਲਾਹ ਕੇ ਰੱਖ ਦਿਤਾ।' ਇਸ ਤਰ੍ਹਾਂ ਸਾਰਾ ਮਾਹੌਲ ਸੂਰਬੀਰਤਾ ਦੇ ਰੰਗ ਨਾਲ ਮੱਚ ਉਠਦਾ। ਹੋਰ ਵੀ ਅਨੇਕਾਂ ਪਰਸੰਗ ਉਹ ਇਸੇ ਰੌਂ ਵਿਚ ਸੁਣਾਉਂਦੇ। ਵਹੀਰਾਂ ਦੀਆਂ ਵਹੀਰਾਂ ਉਹਨਾਂ ਦੇ ਦੀਵਾਨ ਸੁਨਣ ਆਉਂਦੀਆਂ। ਉਹ ਆਮ ਰਵਾਇਤੀ ਨਾਮਧਾਰੀ ਜਥੇਦਾਰਾਂ ਨਾਲੋਂ ਹੱਲੇ ਦੀਆਂ ਧਾਰਨਾ ਹੱਟ ਕੇ ਪੜ੍ਹਦੇ। ਭਾਵ ਉਹਨਾਂ ਵਿਚ ਰਾਗਾਤਮਕਤਾ ਵੱਧ ਹੁੰਦੀ। ਬਹੁਤ ਹੀ ਮਿਠੀਆਂ ਗੀਤਾਂ (ਤਰਜ਼ਾਂ) ਸੁਣਾਉਂਦੇ ਇਕ ਪਰਬੀਨ ਰਾਗੀ ਵਾਂਗ। ਆਸਾ ਦੀ ਵਾਰ ਵੀ ਲਾਉਂਦੇ। ਬਹੁਤ ਲਾਉਂਦੇ ਅਤੇ ਆਮ ਹੱਲੇ ਦੇ ਦੀਵਾਨ ਵਿਚ ਜਿਹੜੀਆਂ ਗੀਤਾਂ ਪੜ੍ਹਦੇ ਉਹ ਵੀ ਲਗਦਾ ਜਿਵੇਂ ਆਸਾ ਦੀ ਵਾਰ ਹੀ ਲੱਗੀ ਹੈ। ਉਹਨਾਂ ਦੇ ਦੀਵਾਨ ਸੁਨਨ ਹਰ ਤਰ੍ਹਾਂ ਦੇ ਲੋਕ ਆਉਂਦੇ। ਭੰਡ ਵੀ ਮਿਰਾਸੀ ਵੀ ਜੋ ਰਾਗ ਦੇ ਜਾਣੂੰ ਹੁੰਦੇ। ਇਕ ਵਾਰ ਭੰਡਾਂ ਨੇ ਨਕਲਾਂ ਕਰਦਿਆਂ ਸੰਤ ਪੂੰਗਾਂ ਵਾਲਿਆਂ ਦੀ ਹੀ ਨਕਲ ਲਾਹ ਸੁਟੀ।

ਮਜ੍ਹਮੇ 'ਚ ਇਕ ਭੰਡ ਸੰਤ ਪੂੰਗਾਂ ਵਾਲਾ ਬਣ ਗਿਆ। ਇਕ ਕੁੜੀ ਬਣ ਗਿਆ। ਉਹ ਕੁੜੀ ਲੁਕਦੀ ਫਿਰੇ ਕਦੇ ਇਥੇ ਕਦੇ ਉਥੇ। ਇਕ ਹੋਰ ਭੰਡ ਨੇ ਡਾਂਟਿਆ : "ਕੁੜੀਏ ਤੂੰ ਕੌਣ ਹੈਂ ?" ਉਹਨੇ ਕੰਬਦੀ ਹੋਈ ਨੇ ਦੱਸਿਆ : "ਜੀ ਮੈਂ ਆਸਾ ਦੀ ਵਾਰ ਹਾਂ।" "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਹੈਂ ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ : "ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਹਾਂ!"

ਜਦੋਂ ਸੰਤ ਪੂੰਗਾਂ ਵਾਲਿਆਂ ਸਰੀਰ ਛੱਡਿਆ ਤਾਂ ਬਹੁਤ ਭਾਰੀ ਮੇਲਾ ਹੋਇਆ ਸੀ। ਇਲਾਕੇ ਦੀ ਖਲਕਤ ਦਾ ਕੋਈ ਪਾਰਾਵਾਰ ਨਹੀਂ ਸੀ। ਇਸ ਮੇਲੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਏ ਸਨ। ਸਾਡਾ ਸਾਰਾ ਪਿੰਡ ਹੀ ਪੂੰਗੀਂ ਗਿਆ ਸੀ। ਅਸੀਂ ਜਦੋਂ ਪੂੰਗਾ ਤੋਂ ਫਰਲਾਂਗ ਕੁ ਦੀ ਵਿੱਥ ਤੇ ਸਾਂ ਤਾਂ ਦੋ ਜੀਪਾਂ ਦੀ ਘੂਕਰ ਸੁਣੀ ਅਤੇ ਕੱਚਿਆਂ ਰਾਹਾਂ ਤੋਂ ਮਿੱਟੀ ਉਡਦੀ ਦਿਸੀ। ਰੌਲਾ ਪੈ ਗਿਆ—ਮਾਰ੍ਹਾਜ ਆ ਗਏ, ਮਾਰ੍ਹਾਜ ਆ ਗਏ। ਅਸੀਂ ਕੁਝ ਦੌੜ ਕੇ ਅਗੇ ਹੋਏ। ਗੱਡੀਆਂ ਆਪਣੇ ਟਿਕਾਣੇ ਵਲ ਲੱਗ ਚੁਕੀਆਂ ਸਨ, ਪਰ ਖਬਰ ਇਹ ਸੀ ਕਿ ਮਹਾਰਾਜ ਅਜੇ ਨਹੀਂ ਆਏ। ਫੇਰ ਰੌਲਾ ਪੈ ਗਿਆ—ਆ ਗਏ ਮਹਾਰਾਜ, ਆ ਗਏ ਸਤਿਗੁਰੂ ਜੀ। ਹੁਣ ਉਹ ਸੱਚਮੁੱਚ ਆ ਰਹੇ ਸਨ, ਪਰ ਉਹ ਤਾਂ ਓਧਰੋਂ ਆ ਰਹੇ ਸਨ ਜਿਧਰੋਂ ਅਸੀਂ ਆਏ ਸਾਂ, ਸਾਡੇ ਹੀ ਪਿੰਡਾਂ ਵਲੋਂ ਬਹੁਤ ਸਾਰੇ ਘੋੜੇ ਘੋੜੀਆਂ ਉਤੇ ਸਵਾਰ ਸੇਵਕਾਂ ਨਾਲ। ਜਿਵੇਂ ਪ੍ਰਭਾਤ ਵੇਲੇ ਸੂਰਜ ਦਾ ਰੱਥ ਆਉਂਦਾ ਹੈ, ਹੌਲੀ ਹੌਲੀ ਚਾਨਣ ਖਲਾਰਦਾ, ਕੁਝ ਇਦਾਂ ਦਾ ਪ੍ਰਕਾਸ਼ ਸੀ ਜੋ ਨੇੜੇ ਆਈ ਜਾ ਰਿਹਾ ਸੀ ਅਤੇ ਆਕਾਰ ਵਿਚ ਫੈਲਦਾ ਜਾ ਰਿਹਾ ਸੀ। ਨਾਲ ਸੈਂਕੜੇ ਲੋਕ ਪੈਦਲ ਚਲ ਰਹੇ ਸਨ। ਸਾਡੀ ਤਸੱਲੀ ਸੀ ਕਿ ਅਸਾਂ ਆਉਂਦਿਆਂ ਸਤਿਗੁਰਾਂ ਦੇ ਦਰਸ਼ਨ ਘੋੜੇ ਤੇ ਸਵਾਰ ਹੋਇਆਂ ਦੇ ਕੀਤੇ ਹਨ, ਪਰ ਸਭ ਨੂੰ ਇਕ ਭਰਮ ਵੀ ਲਗ ਗਿਆ—ਜੇ ਕਿਤੇ ਪਹਿਲਾਂ ਪਤਾ ਲਗ ਜਾਂਦਾ ਕਿ ਉਹਨਾਂ ਇਸ ਰਸਤੇ ਹੀ ਆਉਣਾ ਹੈ ਤਾਂ ਅਸੀਂ ਆਪਣੇ ਪਿੰਡੋਂ ਹੀ ਨਾਲ ਕਿਉਂ ਨਾ ਆਉਂਦੇ !

ਸਾਰਾ ਦਿਨ ਦੀਵਾਨ ਲਗਾ ਰਿਹਾ। ਇਕ ਉੱਚੇ ਵੱਡੇ ਥੜੇ ਵਰਗੇ ਮੈਦਾਨ ਵਿਚ ਦੀਵਾਨ ਸਜਿਆ ਸੀ। ਸੁਣਿਆ ਸੀ ਕਿ ਆਲਮ ਜੀ ਵੀ ਆਏ ਹਨ। ਅਸੀਂ ਰਾਗੀਆਂ ਦਾ ਦੀਵਾਨ ਵੀ ਸੁਣਿਆ। ਪਰ ਮੇਰੇ ਜ਼ਿਹਨ ਵਿਚ ਸਤਿਗੁਰੂ ਜੀ ਦਾ ਚਿਹਨ-ਚੱਕਰ ਨਹੀਂ ਸੀ ਉੱਭਰਿਆ। ਮੈਨੂੰ ਸਾਰੇ ਇਕੋ ਜਿਹੇ ਲਗ ਰਹੇ ਸਨ। ਉਹ ਬੈਠੇ ਵੀ ਸਫਾਂ ਉਤੇ ਇਕੋ ਜਿਹੇ ਸਨ। ਕੱਪੜੇ ਵੀ ਸਭ ਦੇ ਇਕੋ ਜਿਹੇ ਸਨ। ਮੋਟੇ ਖਦਰ ਦੇ ਸਾਦੇ ਜਹੇ।

(ਪੂੰਗ ਸਿੱਖੀ ਦੇ ਮਾਮਲੇ ਵਿਚ ਇਕ ਸਿਰਕੱਢ ਪਿੰਡ ਸੀ। ਇਹ ਸ਼ਾਇਦ ਸੰਤ ਪੂੰਗਾਂ ਵਾਲਿਆਂ ਦੇ ਧੁਰ ਅੰਦਰ ਵਸੀ ਸੁਰ ਅਤੇ ਸੰਗੀਤ ਦੀ ਵਿਰਾਸਤ ਹੈ ਕਿ ਉਹਨਾਂ ਦਾ ਇਕ ਪੋਤਰਾ ਸ. ਗੁਰਦਿਆਲ ਸਿੰਘ ਜਲੰਧਰ ਵਿਚ ਸਿਤਾਰ ਸਾਜ਼ ਬਨਾਉਣ ਦਾ ਬਹੁਤ ਮਸ਼ਹੂਰ ਕਾਰੀਗਰ ਸਥਾਪਤ ਹੋਇਆ ਹੈ ਜਿਸ ਦੇ ਹੱਥ ਦੀਆਂ ਬਣੀਆਂ ਸਿਤਾਰਾਂ ਦੇਸ ਵਿਚ ਹੀ ਨਹੀਂ ਵਦੇਸ਼ਾਂ ਵਿਚ ਵੀ ਪ੍ਰਸਿਧ ਹਨ। ਗੁਰਦਿਆਲ ਸਿੰਘ ਨੇ ਸਿਤਾਰ ਬਨਾਉਣ ਦਾ ਹੁਨਰ ਤਾਂ ਆਪਣੇ ਮਾਮਾ ਸ. ਮੋਹਨ ਸਿੰਘ ਤੋਂ ਲਿਆ, ਪਰ ਸੰਤ ਪੂੰਗਾਂ ਵਾਲਿਆਂ ਤੋਂ ਮਿਲੀ ਸੁਰ ਦੀ ਗੁੜ੍ਹਤੀ ਨੇ ਆਪਣਾ ਰੰਗ ਵਿਖਾਇਆ।)

ਸਾਡੇ ਲਾਗਦਾ ਇਕ ਪਿੰਡ ਸਰਾਜ ਸੀ। ਸਰਾਜ ਪਿੰਡ ਦੀ ਇਕੋ ਇਕ ਯਾਦੇ ਹੈ ਜੋ ਪੁਰਾਣੇ ਖਤਮ ਹੋ ਚੁਕੇ ਰਵਾਜਾਂ ਦੀ ਆਖਰੀ ਕੜੀ ਹੀ ਲਗਦੀ ਹੈ ਅਤੇ ਜਿਸ ਨੂੰ ਯਾਦ ਕਰਨ ਵਾਲੇ ਬਜ਼ੁਰਗ ਵੀ ਹੁਣ ਥੋਹੜੇ ਹੀ ਰਹਿ ਗਏ ਹਨ। ਇਹ ਇਕ



Sri Satguru Jagjit Singh Ji eLibrary NamdhariElibrary@gmail.com

ਵਿਆਹ ਦੀ ਯਾਦ ਹੈ। ਬਰਾਤ ਆਈ ਸੀ। ਮਿੱਟੀ ਦੇ ਤੇਲ ਨਾਲ ਜਗਣ ਵਾਲੇ ਗੈਸਾਂ ਦੇ ਭਰਪੂਰ ਚਾਨਣ ਵਿਚ ਉਹ ਰੋਟੀ ਖਾਣ ਇਵੇਂ ਆਈ ਜਿਵੇਂ ਸਟੇਡੀਅਮ ਵਿਚ ਖਿਡਾਰੀਆਂ ਦੀ ਟੀਮ ਆਉਂਦੀ ਹੈ। ਉਹਨਾਂ ਨੂੰ ਵੇਖਣ ਵਾਸਤੇ ਆਲੇ ਦੁਆਲੇ ਦੇ ਸਾਰੇ ਕੋਠੇ ਕੁੜੀਆਂ ਚਿੜੀਆਂ ਬੀਬੀਆਂ ਰਾਣੀਆਂ ਨਾਲ ਭਰੇ ਹੋਏ ਸਨ। ਉਹਨਾਂ ਨੇ ਗੱਲਾਂ ਨਾਲ ਤੇ ਗੀਤਾਂ ਨਾਲ ਜਾਂਞੀਆਂ ਨੂੰ ਖੂਬ ਠਿੱਠ ਕੀਤਾ। ਵੱਡੇ ਵੱਡੇ ਖਬੀ ਖਾਨਾਂ ਨੂੰ ਵੀ ਉਹਨਾਂ ਜਿੱਚ ਕੀਤਾ। ਵਿਚੋਂ ਵਿਚੋਂ ਕਿਸੇ ਬੰਦੇ ਦੀ ਆਵਾਜ ਆਉਂਦੀ ਤੁਸੀਂ ਮੁੜਦੀਆਂ ਕਿ ਨਈਂ, ਫੇਰ ਬਸ ਕਰੋ ਬਸ ਕਰੋ ਤੇ ਇਸ ਰੌਲੇ-ਰੱਪੇ ਵਿਚ ਇਕ ਬੰਦਾ ਬਾਲਟੀ ਲੈ ਕੇ ਆ ਗਿਆ। ਇਕ ਪਾਣੀ ਦਾ ਜੱਗ ਅਤੇ ਤੀਸਰਾ ਤੌਲੀਆ ਲੈ ਕੇ। ਬੈਠੀ ਹੋਈ ਬਰਾਤ ਦੇ ਹੱਥ ਧੁਆਏ ਗਏ। ਥਾਲੀਆਂ ਧਰੀਆਂ ਗਈਆਂ ਅਤੇ ਮਹਿਕ ਵਾਲੇ ਬਾਸਮਤੀ ਦੇ ਚੌਲ ਪਰੋਸੇ ਗਏ। ਇਕ ਬੰਦਾ ਪੀਸ ਪੀਸ ਕੇ ਬਰੀਕ ਕੀਤੀ ਹੋਈ ਖੰਡ ਪਾਉਂਦਾ ਗਿਆ। ਉਸ ਤੋਂ ਪਿਛੇ ਗਰਮ ਘਿਓ ਦੀ ਬਾਲਟੀ ਵਾਲਾ ਇਕ ਕੌਲੀ ਵਾਲੀ ਕੜਛੀ ਨਾਲ ਘਿਓ ਪਾ ਰਿਹਾ ਸੀ। ਆਹ ਹੀ ਗੱਲ ਹੈ ਜਿਸਨੂੰ ਬਜ਼ੁਰਗ ਯਾਦ ਕਰਦੇ ਨੇ ਅਤੇ ਕਹਿੰਦੇ ਨੇ ਜਿੰਨਾ ਚਿਰ 'ਬਸ..ਬਸ' ਨਾ ਅਗਲਾ ਆਖ ਦੇਵੇ ਘਿਓ ਪਾਉਣ ਵਾਲਾ ਹਟਦਾ ਹੀ ਨਾ, ਅਤੇ ਕਈ ਮਨਚਲੇ ਜਦੋਂ ਘਿਓ ਪੈ ਰਿਹਾ ਹੁੰਦਾ ਧਿਆਨ ਦੂਸਰੇ ਪਾਸੇ ਹੀ ਕਰੀ ਰਖਦੇ।

ਹੁਣ ਬਰਾਤ ਵਾਲਿਆਂ ਸ਼ਬਦ ਪੜ੍ਹਨਾ ਸ਼ੁਰੂ ਕਰ ਦਿਤਾ "ਪਾਈਆਂ ਪਾਈਆਂ ਜੀ ਥਾਲ ਵਿਚ ਤ੍ਰੈ ਵਸਤੂ"—ਇਸ ਸ਼ਬਦ ਨੇ ਬੀਬੀਆਂ ਦਾ ਦੀਵਾਨ ਖਤਮ ਤਾਂ ਨਾ ਕੀਤਾ ਮੱਠਾ ਜ਼ਰੂਰ ਪਾ ਦਿਤਾ। ਹੁਣ ਜਾਂਞੀਆਂ ਨੇ ਲੰਗਰ ਛਕਣਾ ਸ਼ੁਰੂ ਕੀਤਾ। ਅਸੀਂ ਵੀ ਇਹ ਘਿਓ ਮਿੱਠਾ ਚੌਲ ਖਾਧਾ ਜਿਸ ਦੀ ਤਰਾਵਤ ਅਤੇ ਮਹਿਕ ਅਜੇ ਤਕ ਕਾਇਮ ਹੈ।

ਨਜ਼ਾਰਿਆਂ 'ਚੋਂ ਨਜ਼ਾਰਾ ਸੀ ਪਿੰਡ ਪੱਖੋਕੇ ਦਾ ਮੇਲਾ। ਪੱਖੋਕੇ ਸਰਾਜ ਤੋਂ ਅੱਗੇ ਸੀ। ਸਾਡੇ ਪਿਤਾ ਜੀ ਦਾ ਸਾਈਕਲ ਉਹ ਹੀ ਸੀ ਜਿਹੜਾ ਰਾਵਲ ਪਿੰਡੀ ਤੋਂ ਪਿੰਡ ਲਿਆਂਦਾ ਹੋਇਆ ਸੀ। ਸਾਈਕਲ ਤੇ ਬਿਠਾ ਕੇ ਸ਼ਾਮ ਨੂੰ ਪੱਖੋਕੇ ਲੈ ਗਏ। ਉਥੇ ਇਕ ਬਹੁਤ ਵੱਡੇ ਮੈਦਾਨ ਵਿਚ ਨਾਮਧਾਰੀਆਂ ਦੇ ਸਭ ਤੋਂ ਮਸ਼ਹੂਰ ਜਥੇਦਾਰ ਅਤਰ ਸਿੰਘ ਦਾ ਦੀਵਾਨ ਲਗਾ। ਇਹ ਸਾਰੀ ਰਾਤ ਹੀ ਚਲਦਾ ਰਿਹਾ। ਕੋਠਿਆਂ 'ਤੇ, ਥੱਲੇ ਆਲੇ-ਦੁਆਲੇ ਸਭ ਪਾਸੇ ਲੋਕ ਬੈਠੇ ਸਨ। ਜਥੇਦਾਰ ਅਤਰ ਸਿੰਘ ਦਾ ਪਤਲਾ ਤੇ ਗੱਠਵਾਂ ਸਰੀਰ ਸੀ। ਨਿਮ੍ਹੀ ਨਿਮ੍ਹੀ ਲੋਅ ਤੇ ਗਰਮੀਆਂ ਦੀ ਰੁੱਤ। ਜਥੇਦਾਰ ਅਤਰ ਸਿੰਘ ਦੀਆਂ ਗੱਲਾਂ ਸੁਣ ਕੇ ਹੱਸਦਿਆਂ ਲੋਕਾਂ ਦੇ ਢਿੱਡੀਂ ਪੀੜਾਂ ਪੈ ਰਹੀਆਂ ਸਨ। ਫੇਰ ਉਹਨਾਂ ਕ੍ਰਿਸ਼ਨ ਤੇ ਗੋਪੀਆਂ ਦਾ ਪ੍ਰਸੰਗ ਸ਼ੁਰੂ ਕੀਤਾ। ਸਿਰ ਉਤੇ ਗੜਵਾ ਰਖ ਕੇ ਉਹ ਨ੍ਰਿਤ ਕਰਨ ਤੇ ਨਾਲ ਪੜ੍ਹਨ "ਮੇਰੇ ਸਿਰ ਤੇ ਮਟਕੀ ਵੇ, ਵੇਚਾਂ ਦੁਧ ਦਹੀਂ"। ਗੋਪੀਆਂ ਅਤੇ ਕ੍ਰਿਸ਼ਨ ਜੀ ਦਾ ਵਿਛੋੜਾ ਸੁਣਾਇਆ ਤੇ ਫੇਰ ਗੁਰੂ ਰਾਮ ਸਿੰਘ ਜੀ ਦਾ ਸੰਗਤਾਂ ਤੋਂ ਵਿਛੜਨ ਦਾ ਪ੍ਰਸੰਗ। ਉਹਨਾਂ ਧਾਰਨ ਪੜ੍ਹੀ—'ਤੱਪ ਹੋ ਗਿਆ ਤਪੱਸੀਆ ਪੂਰਾ...ਮੁੜ ਆ ਪੰਜਾਬ ਦੇਸ ਨੂੰ।' ਹੁਣ ਸਾਰੇ ਲੋਕ ਰੋ ਰਹੇ ਸਨ, ਕੂਕ ਰਹੇ ਸਨ ਅਤੇ ਮਸਤਾਨੇ ਹੋ ਕੇ ਵਾਲ ਖਲਾਰ ਕੇ ਬਹੁਤ ਸਾਰੇ ਲੋਕ ਲੇਟਣੀਆਂ ਲੈ ਰਹੇ ਸਨ। ਮੈਨੂੰ ਨਹੀਂ ਪਤਾ ਇਹ ਕਦੋਂ ਤਕ ਲਗੇ ਰਹੇ। ਮੈਂ ਸੌਂ ਗਿਆ ਹੋਵਾਂਗਾ। ਸਵੇਰ ਵੇਲੇ ਜਦੋਂ ਅਸੀਂ ਦੀਵਾਨ ਵਿਚ ਗਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਲੱਗੀ ਆਸਾ ਦੀ ਵਾਰ ਦਾ ਕੀਰਤਨ ਸਮਾਪਤ ਹੋ ਹੀ ਰਿਹਾ ਸੀ। ਫੇਰ ਤਕਰੀਰ ਜਿਹੀ ਸ਼ੁਰੂ ਹੋਈ। ਰਾਤ ਵਾਲੀ ਆਵਾਜ਼ ਨਾਲੋਂ ਵਖਰੀ ਕਿਸਮ ਦੀ ਆਵਾਜ਼ ਆ ਰਹੀ ਸੀ। ਸਾਫ ਅਵਾਜ਼ ਨੂੰ ਚੁੱਪ ਕਰਕੇ ਸੰਗਤਾਂ ਸੁਣ ਰਹੀਆਂ ਸਨ। ਗੱਲ ਕਰਨ ਵਾਲਾ ਬਹੁਤ ਨੌਜਵਾਨ ਮੁੰਡਾ ਸੀ ਬਹੁਤ ਉਚਾ ਲੰਮਾ ਗੋਰਾ ਤੇ ਸੋਹਣਾ। ਆਵਾਜ਼ ਵਿਚ ਭਰਵਾਂਪਨ। ਉਹ ਕੁਝ ਇਸ ਤਰ੍ਹਾਂ ਕਹਿ ਰਿਹਾ ਸੀ—"ਸਾਧ ਸੰਗਤ, ਸਮਾਂ ਭਿਆਨਕ ਆ ਰਿਹਾ ਹੈ..ਪਾਕਿਸਤਾਨ ਬਣਨ ਵਾਲਾ ਹੈ। ਸਤਿਗੁਰੂ ਜੀ ਦਾ ਹੁਕਮ ਹੈ ਕਿ ਆਪਣੇ ਬਾਲ ਬੱਚਿਆਂ ਨੂੰ ਬਿਆਸ ਤੋਂ ਪਾਰ ਜਾਂ ਘਟੋ ਘਟ ਰਾਵੀ ਤੋਂ ਪਾਰ ਜ਼ਰੂਰ ਕਰ ਦਿਓ। ਇਸ ਸਮੇਂ ਵਾਸਤੇ ਨੌਜਵਾਨ ਆਪਣੇ ਨਾਮ ਜ਼ਰੂਰ ਲਿਖਵਾਓ, ਲੋੜ ਪੈਣ ਤੇ ਤੁਹਾਨੂੰ ਬੁਲਾਇਆ ਜਾਵੇਗਾ।" ਮੇਰੇ ਪਿਤਾ ਜੀ ਨੇ ਵੀ ਸੁਰਖਿਆ ਦਸਤੇ ਵਾਸਤੇ ਨਾਂਅ ਲਿਖਾ ਦਿਤਾ। ਸਾਨੂੰ ਸਾਈਕਲ ਤੇ ਬੈਠਾ ਕੇ ਵਾਪਸ ਪਿੰਡ ਢੇਅ ਨੂੰ ਚੱਲ ਪਏ ਤਾਂ ਮੈਂ ਪੁਛਿਆ—ਭਾਪਾ ਜੀ! ਉਹ ਮੁੰਡਾ ਕੌਣ ਸੀ, ਜੋ ਬੋਲ ਰਿਹਾ ਸੀ? ਕਹਿਣ ਲਗੇ—ਉਹਨੂੰ ਪੰਡਤ ਗੋਪਾਲ ਸਿੰਘ ਆਖਦੇ ਨੇ। ●



Sri Satguru Jagjit Singh Ji eLibrary NamdhariElibrary@gmail.com

ਪ੍ਰਤੀਕਿਰਿਆ

# ਬੀਤੀਆਂ ਯਾਦਾਂ

□ ਗੁਰਦੇਵ ਸਿੰਘ ਹੰਜਰਾ

ਵਰਿਆਮ ਵਿਚ 'ਖਿਲਰੇ ਪਤਰੇ' ਲੇਖ ਲੜੀ ਅਧੀਨ ਸੰਪਾਦਕ ਦੀ ਕਲਮ ਤੋਂ ਕੁਝ ਪੁਰਾਣੀਆਂ ਯਾਦਾਂ ਪ੍ਰਕਾਸ਼ਤ ਹੋ ਰਹੀਆਂ ਹਨ। ਇਸੇ ਸਿਲਸਲੇ ਵਿਚ ਸ. ਗੁਰਦੇਵ ਸਿੰਘ ਹੰਜਰਾ ਸੂਬੇਦਾਰ ਮੇਜਰ (ਰਿਟਾ:)ਹੋਰਾਂ ਲੇਖ ਭੇਜਿਆ ਹੈ। ਸ. ਗੁਰਦੇਵ ਸਿੰਘ ਜੀ, ਲੇਖਕ ਖਿਲਰੇ ਪਤਰੇ ਦੇ ਪਿੰਡ ਦੇ ਹੀ ਹਨ। ਜਿਸ ਸਮੇਂ ਦੀਆਂ ਇਹ ਗੱਲਾਂ ਹਨ ਉਦੋਂ ਸ. ਗੁਰਦੇਵ ਸਿੰਘ ਦੀ ਉਮਰ ਸਭ ਕੁਝ ਦੇਖਣ ਪਰਖਣ ਅਤੇ ਸਮਝਣ ਦੀ ਸੀ। ਆਪਣੇ ਪਿੰਡ ਬਾਰੇ ਉਹਨਾਂ ਨੇ ਆਪਣੀਆਂ ਯਾਦਾਂ ਲਿਖ ਭੇਜੀਆਂ ਹਨ। ਇਸ ਲੇਖ ਨਾਲ, ਅਪਣੇ ਪਿੰਡ ਬਾਰੇ ਸੰਪਾਦਕ ਵਰਿਆਮ ਦੀ ਜਾਣਕਾਰੀ ਵਿਚ ਵੀ ਵਾਧਾ ਹੋਇਆ ਹੈ ਅਤੇ ਅਪਣੇ ਲਿਖੇ ਬਾਰੇ ਬਾਰੇ ਪ੍ਰੋੜ੍ਹਤਾ ਵੀ!—ਸੰਪਾਦਕ

ਕੁਦਰਤ ਦਾ ਅਸੂਲ ਏ ਕਿ ਜੇ ਬੀਤੀਆਂ ਯਾਦਾਂ ਤਾਜ਼ਾ ਨਾ ਕੀਤੀਆਂ ਜਾਨ ਤਾਂ ਹੌਲੀ ਹੌਲੀ ਮੱਧਮ ਪੈ ਜ਼ਾਂਦੀਆਂ ਹਨ ਤੇ ਅੰਤ ਸਮੇਂ ਅਨੁਸਾਰ ਮਿਟ ਜਾਂਦੀਆਂ ਹਨ। ਅੱਜ ਕਲ ਤਾਂ ਸਾਇੰਸ ਦਾ ਯੁਗ ਏ ਤੇ ਯਾਦਾਂ ਨੂੰ ਤਾਜ਼ਾ ਰਖਣ ਵਾਸਤੇ ਅਨੇਕ ਸਾਧਨ ਹੋ ਗਏ ਨੇ। ਜਿਸ ਤਰ੍ਹਾਂ ਫੋਟੋਆਂ, ਵੀ. ਡੀ. ਓ., ਫਿਲਮਾਂ ਲਿਖਤਾਂ ਤੇ ਫੇਰ ਲਿਖਤਾਂ ਦੀਆਂ ਫੋਟੋ ਸਟੇਟ ਆਦਿ। ਪਰ ਪੁਰਾਣੇ ਸਮੇਂ ਵਿਚ ਜਦੋਂ ਕੋਈ ਵੀ ਸਾਧਨ ਨਹੀਂ ਸੀ ਬਜ਼ੁਰਗ ਅਪਣੇ ਬਚਿਆਂ ਨੂੰ ਪੋਤੇ ਪੋਤੀਆਂ ਨੂੰ ਕਹਾਣੀਆਂ ਦੇ ਰੂਪ ਵਿਚ ਗਲਾਂ ਸੁਨਾਇਆ ਕਰਦੇ ਸਨ। ਰਾਤ ਨੂੰ ਅੱਧੀ ਅੱਧੀ ਰਾਤ ਤੱਕ ਬਾਤਾਂ ਚਲਦੀਆਂ ਰਹਿੰਦੀਆਂ ਸਨ। ਸਾਰਾ ਟੱਬਰ ਕੋਲ ਕੋਲ ਮੰਜੀਆਂ ਡਾਹ ਕੇ ਸੌਂਦੇ ਹੁੰਦੇ ਸਨ। ਇਸ ਤਰ੍ਹਾਂ ਕਹਾਣੀਆਂ ਬੇਬਾਣੀਆਂ ਨਾਲ ਇਤਿਹਾਸ ਦੀਆਂ ਬੀਤੀਆਂ ਯਾਦਾਂ ਅਗੇ ਦੀਆਂ ਅਗੇ ਪੀੜੀ ਦਰ ਪੀੜੀ ਚਲਦੀਆਂ ਰਹਿੰਦੀਆਂ ਸਨ।

ਸੰਨ ਸੰਤਾਲੀ ਵਿਚ ਪਾਕਿਸਤਾਨ ਬਣ ਗਿਆ। ਇਹ ਇਕ ਬੜੀ ਕੌੜੀ ਤੇ ਭਿਆਨਕ ਯਾਦ ਏ ਜਿਸਨੇ ਪੰਜਾਬੀਆਂ ਨੂੰ ਟੋਟੇ ਕਰ ਦਿਤਾ। ਦੋ ਹਿਸਿਆਂ ਵਿਚ ਵੰਡ ਦਿਤਾ। ਜਿਹੜੇ ਸਦੀਆਂ ਤੋਂ ਇਕੱਠੇ ਰਹਿੰਦੇ ਸਨ। ਉਹਨਾਂ ਦੇ ਰਹਿਣ ਸਹਿਣ, ਰੀਤੋ ਰਵਾਜ, ਰੋਣਾ, ਹਸਨਾ, ਗੌਣਾ, ਬੋਲੀਆਂ ਭਾਵੇਂ ਅੱਜ ਵੀ ਇਕੋ ਹਨ ਪਰ ਮੋਟੇ ਤੌਰ ਤੇ ਰਾਵੀ ਦਰਿਆ ਦੀਵਾਰ ਬਣ ਕੇ ਖੜਾ ਹੋ ਗਿਆ ਜਿਦ੍ਹੇ ਵਿਚ ਕਦੀ ਦੋਵੇਂ ਪਾਸਿਆਂ ਵਾਲੇ ਇਕੱਠੇ ਚੁਬੀਆਂ ਮਾਰਦੇ ਸਨ।

ਭਾਵੇਂ ਪੰਜਾਬੀ ਭਾਰਤ ਵਿਚੋਂ ਪਾਕਿਸਤਾਨ ਗਏ, ਜਾਂ ਪਾਕਿਸਤਾਨੀ ਇਲਾਕੇ ਵਿਚੋਂ ਭਾਰਤ ਆਏ ਪਰ ਬੀਤੀ ਯਾਦ ਦੋਹਾਂ ਦੀ ਬੜੀ ਡਰਾਉਣੀ ਤੇ ਦਿਲ ਕੰਬਾਊ ਸੀ। ਜਿਨ੍ਹਾਂ ਤੇ ਇਹ ਘਟਨਾ ਵਾਪਰੀ ਉਹਨਾਂ ਦੀਆਂ ਅੱਖਾਂ ਵਿਚ ਉਹ ਸੀਨ ਜਦੋਂ ਆਉਂਦੇ ਨੇ ਤਾਂ ਦਿਲ ਕੰਬ ਉਠਦਾ ਏ। ਹੌਲੀ ਹੌਲੀ ਲੋਕ ਸੰਭਲ ਗਏ। ਜਾਇਦਾਦਾਂ ਭੁਲ ਗਏ ਨੇ। ਕਤਲ ਹੋਏ ਸੱਕੇ ਸਬੰਧੀਆਂ ਦੇ ਵਿਛੋੜੇ ਹੋਏ ਪਰ ਲੋਕ ਦਿਲ ਤੇ ਪਥਰ ਰਖਕੇ ਸਬਰ ਦਾ ਘੁਟ ਪੀ ਗਏ ਨੇ। ਇਹ ਬੀਤੀਆਂ ਯਾਦਾਂ ਵੀ ਉਹਨਾਂ ਦੇ ਨਾਲ ਹੀ ਮਧਮ ਪੈ ਜਾਣਗੀਆਂ ਜਦੋਂ ਇਹ ਦੁਨੀਆਂ ਵਿਚ ਨਾ ਰਹੇ ਜਿਨ੍ਹਾਂ ਤੇ ਬੀਤੀ ਏ।

ਆਉਣ ਵਾਲੀਆਂ ਪੀੜੀਆਂ ਕੇਵਲ ਇਤਿਹਾਸ ਪੜ੍ਹਕੇ, ਬਨਾਉਟੀ ਬਣੀਆਂ ਫਿਲਮਾਂ ਵੇਖ ਕੇ ਜਾਂ ਫਿਰ ਆਪਣੇ ਬਜ਼ੁਰਗਾਂ ਤੋਂ ਸੁਣੀਆਂ ਕਹਾਣੀਆਂ ਤਕ ਈ ਸੀਮਤ ਰਹਿ ਜਾਣਗੇ। ਅਸਲੀ ਨਕਸ਼ਾ ਤਾਂ ਉਹਨਾਂ ਦੇ ਦਿਮਾਗਾਂ ਵਿਚ ਏ ਜਿਨ੍ਹਾਂ ਤੇ ਬੀਤੀਆਂ ਯਾਦਾਂ ਘਟੀਆਂ ਹਨ।

ਪਾਕਿਸਤਾਨ ਵਿਚ ਸਿਆਲਕੋਟ ਜ਼ਿਲੇ ਵਿਚ ਨਾਰੋਵਾਲ ਸ਼ਹਿਰ ਏ ਤੇ ਇਹ ਜ਼ਿਲੇ ਦੀ ਤਹਿਸੀਲ ਵੀ ਏ। ਇਥੋਂ ਲਹਿੰਦੇ ਵਲ ਇਕ ਸੜਕ ਜਾਂਦੀ ਏ ਜਿਹੜੀ ਮਾਨਕ, ਧਾਰੀਵਾਲ, ਡੱਡੀਆਂ, ਗੋਤਾ, ਸਰਾਜ ਤੋਂ ਹੁੰਦੀ ਹੋਈ ਢੇ ਪਿੰਡ ਅਪੜਦੀ ਏ ਤੇ ਏਥੋਂ ਅਗੇ ਮੀਰਕਪੁਰ ਨੂੰ ਚਲੀ ਜਾਂਦੀ ਏ। ਸੰਤਾਲੀ ਵਿਚ ਇਹ ਕੱਚੀ ਸੀ ਹੁਣ ਦਾ ਪਤਾ ਨਹੀਂ। ਢੇ ਵਿਚ ਕਈ ਜਾਤਾਂ ਬਰਾਦਰੀਆਂ ਦੇ ਲੋਕ ਸੰਤਾਲੀ ਤੋਂ ਪਹਿਲਾਂ ਰਹਿੰਦੇ ਸਨ, ਮੁਸਲਮਾਨ ਬਾਜਵੇ ਜੱਟ ਸਨ, ਸਿਖ ਜੱਟਾਂ ਵਿਚ, ਹੰਜਰਾ, ਸੰਧੂ, ਔਲਖ ਤੇ ਕਾਹਲੋਂ ਸਨ। ਇਸ ਤੋਂ ਅੱਗੇ ਸਿਖ ਨਾਮਧਾਰੀ ਰਾਮਗੜੀਏ, ਭਾਵੇਂ ਥੋੜੇ ਘਰ ਸਨ ਪਰ ਪਿੰਡ ਵਿਚ ਬੜਾ ਸਤਿਕਾਰ ਯੋਗ ਘਰਾਨਾ ਸੀ। ਇਹਨਾਂ ਵਿਚ ਮਾਨਯੋਗ ਹਸਤੀ ਸੰਤ ਨਥਾ ਸਿੰਘ, ਤੇਜਾ ਸਿੰਘ ਜੀ ਤੇ ਹੋਰ ਇਨ੍ਹਾਂ ਦੇ ਭਰਾ ਭਤੀਜੇ ਸੁਖ ਨਾਲ ਤਕੜਾ ਪਰਵਾਰ ਸੀ (ਸੰਤ ਨੱਥਾ ਸਿੰਘ ਹੋਰਾਂ ਬਾਰੇ ਬਾਦ ਵਿਚ



Sri Satguru Jagjit Singh Ji eLibrary NamdhariElibrary@gmail.com

ਵਿਸਥਾਰ ਨਾਲ ਲਿਖਾਂਗਾ) ਹੋਰ ਪਿੰਡ ਵਿਚ ਜੁਲਾਹਿਆਂ ਦੇ ਘਰ ਨਾਈ, ਛੀਂਬੇ, ਇਹਨਾਂ ਨੂੰ ਉਹਨਾਂ ਦਿਨਾਂ ਵਿਚ ਕਮੀ ਕਿਹਾ ਜਾਂਦਾ ਸੀ, ਮੁਸਲਮਾਨ ਲੁਹਾਰਾਂ ਤੇ ਤਰਖਾਨਾਂ ਦੇ ਵੀ ਦੋ ਤਿੰਨ ਘਰ ਸਨ । ਈਸਾਈਆਂ ਦੀ ਠੱਠੀ ਕਾਫੀ ਵੱਡੀ ਸੀ । ਪਿੰਡ ਨਾ ਛੋਟਾ ਸੀ ਤੇ ਨਾ ਹੀ ਬਹੁਤ ਵੱਡਾ । ਪਿੰਡ ਵਿਚ ਇਕ ਗੁਰਦਵਾਰਾ ਤੇ ਇਕ ਮਸੀਤ ਸੀ ਹੋਰ ਕੋਈ ਧਾਰਮਕ ਸਥਾਨ ਨਹੀਂ ਸੀ ।

ਢੇ ਪਿੰਡ ਵਿਚ ਜ਼ਿਆਦਾ ਲੋਕ ਫੌਜ ਵਿਚ ਭਰਤੀ ਹੋਏ ਸਨ । ਏਸ ਦੇ ਦੋ ਕਾਰਨ ਸਨ—ਇਕ ਤਾਂ ਜ਼ਿਮੀਦਾਰਾਂ ਦੀ ਜ਼ਮੀਨ ਦੀ ਮਾਲਕੀ ਥੋੜ੍ਹੀ ਸੀ, ਦੂਸਰਾ ਪਿੰਡ ਵਿਚ ਸੂਬੇਦਾਰ ਕਾਫੀ ਸਨ ਜਿਹੜੇ ਫੌਜ ਵਿਚ ਨੌਕਰੀ ਕਰਦੇ ਸਨ ਤੇ ਉਹਨਾਂ ਨੇ ਪਿੰਡ ਦੇ ਕਾਫੀ ਮੁੰਡੇ ਭਰਤੀ ਕਰਵਾਏ ਸਨ । ਅੰਗਰੇਜ਼ ਦੇ ਵਕਤ ਸੂਬੇਦਾਰ ਦੀ ਬੜੀ ਕਦਰ ਸੀ, ਸਰਕਾਰੇ ਦਰਬਾਰੇ ਅਗਲੇ ਕੁਰਸੀ ਦੇਂਦੇ ਸਨ । ਕੋਈ ਵੀ ਗੱਲ ਕਿਸੇ ਬਾਰੇ ਪੁਛਣੀ ਹੋਵੇ ਪਿੰਡ ਵਿਚ ਸੂਬੇਦਾਰ ਦੀ ਗੱਲ ਦਾ ਵਜ਼ਨ ਹੁੰਦਾ ਸੀ । ਸੂਬੇਦਾਰ ਪਿੰਡ ਤੇ ਇਲਾਕੇ ਦੀਆਂ ਮਹਾਨ ਹਸਤੀਆਂ ਵਿਚ ਗਿਣੇ ਜਾਂਦੇ ਸਨ । ਪੰਜਾਹ ਦੇ ਕਰੀਬ ਫੌਜੀ ਸਨ ਪਿੰਡ ਵਿਚ । ਚੜ੍ਹਦੇ ਪਾਸੇ ਸੂਬੇਦਾਰ ਨਰੈਣ ਸਿੰਘ ਕਾਹਲੋਂ ਦਾ ਘਰ ਸੀ । ਦੱਖਣ ਪਾਸੇ ਸੂਬੇਦਾਰ ਸੰਤਾ ਸਿੰਘ ਹੰਜਰਾ (ਓ.ਬੀ.ਆਈ. ਬਹਾਦਰ) ਦਾ ਘਰ ਸੀ । ਲਹਿੰਦੇ ਪਾਸੇ ਸੂਬੇਦਾਰ ਮੇਜਰ ਸਿੰਘ ਆਨਰੇਰੀ ਕੈਪਟਨ ਸਵਰਨ ਸਿੰਘ ਔਲਖ ਦਾ ਘਰ ਸੀ । ਪਿੰਡ ਵਿਚਕਾਰ ਸੂਬੇਦਾਰ ਰਵੰਤ ਸਿੰਘ ਸੰਧੂ ਦਾ ਘਰ । ਤੇ ਇਕ ਸੂਬੇਦਾਰ ਚੇਤ ਸਿੰਘ ਕਾਹਲੋਂ ਰਹਿੰਦਾ ਸੀ ਲਾਇਲਪੁਰ ਬਾਰ ਵਿਚ । ਏਸੇ ਕਰਕੇ ਢੇ ਪਿੰਡ ਨੂੰ ਲੋਕੀਂ ਸੂਬੇਦਾਰਾਂ ਦਾ ਪਿੰਡ ਵੀ ਆਖਦੇ ਸਨ । ਇਕ ਥਾਨੇਦਾਰ ਬਸੰਤ ਸਿੰਘ ਸੰਧੂ ਤੇ ਤੇਜਾ ਸਿੰਘ ਔਲਖ ਜੋ ਪਿਛੋਂ ਕਰਨਲ ਰਿਟਾਇਰ ਹੋਏ, ਏਸੇ ਪਿੰਡ ਦੀਆਂ ਸ਼ਖ਼ਸੀਅਤਾਂ ਸਨ । ਕਰੀਬ ਸਾਰੇ ਸੂਬੇਦਾਰਾਂ ਕੋਲ ਲਾਈਸੈਂਸੀ ਬੰਦੂਕਾਂ ਸਨ । ਏਸੇ ਕਰਕੇ ਇਲਾਕੇ ਦੇ ਲੋਕਾਂ ਨੂੰ ਪਾਕਿਸਤਾਨ ਬਣਨ ਤੇ ਢੇ ਪਿੰਡ ਦਾ ਹੌਸਲਾ ਸੀ । ਹੋਇਆ ਵੀ ਏਸੇ ਤਰ੍ਹਾਂ—ਜਦੋਂ ਪੂੰਗ ਪਿੰਡ ਤੇ ਹੱਲਾ ਹੋਇਆ ਤਾਂ ਉਹ ਸਾਰਾ ਪਿੰਡ ਢੇ ਆ ਗਿਆ । ਜੇਹੜੇ ਓਥੇ ਮਾਰੇ ਗਏ, ਮਾਰੇ ਗਏ । ਜੇਹੜੇ ਢੇ ਅੱਪੜ ਗਏ ਉਹ ਸਹੀ ਸਲਾਮਤ ਰਾਵੀ ਲੰਘ ਆਏ ।

ਦੂਸਰਾ ਕਾਰਣ ਪਿੰਡ ਦੇ ਉਘਾ ਹੋਣ ਦਾ ਇਹ ਸੀ ਕਿ ਏਥੇ ਨਾਮਧਾਰੀ ਸਿੱਖੀ ਸੇਵਕੀ ਦੀ ਭਰਮਾਰ ਸੀ । ਰਾਮਗੜ੍ਹੀਆ ਘਰਾਣਾ ਤਾਂ ਨਾਮਧਾਰੀ ਹੈ ਹੀ ਸੀ, ਸਿੱਖ ਜ਼ਿਮੀਦਾਰ ਵੀ ਏਸੇ ਪਾਸੇ ਝੁਕਾਅ ਰਖਦੇ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਆਮ ਤੌਰ ਤੇ ਪਿੰਡ ਵਿਚ ਆਉਂਦੇ ਰਹਿੰਦੇ ਸਨ, ਤੇ ਜਦੋਂ ਸਤਿਗੁਰੂ ਜੀ ਆਉਂਦੇ ਸਨ ਲਾਗੇ-ਚਾਗੇ ਦੇ ਪਿੰਡਾਂ ਦੇ ਲੋਕ ਵੀ ਆ ਜਾਂਦੇ ਸਨ ਦਰਸ਼ਨਾਂ ਨੂੰ ਤੇ ਖੂਬ ਰੌਣਕਾਂ ਲਗਦੀਆਂ ਸਨ । ਸੰਤ ਈਸ਼ਰ ਸਿੰਘ ਜੀ ਨੇ ਤਾਂ ਢੇ ਵਿਚ ਬਹੁਤ ਦੀਵਾਨ ਲਾਏ, ਬੜੀ ਵਾਰੀ ਆਏ । ਉਹਨਾਂ ਦਾ ਦੀਵਾਨ ਜਦੋਂ ਗੁਰਦਵਾਰੇ ਦੇ ਖੁਲ੍ਹੇ ਅਹਾਤੇ ਵਿਚ ਲਗਦਾ ਤਾਂ ਸੰਗਤਾਂ ਹੁੰਮ-ਹੁਮਾਕੇ ਅਪੜਦੀਆਂ । ਜਦੋਂ ਉਹ ਉਠ ਕੇ ਖਲੋ ਜਾਂਦੇ ਖੜਤਾਲਾਂ ਫੜਕੇ ਤਾਂ ਸੰਗਤਾਂ ਰਾਹ ਛਡ ਦੇਂਦੀਆਂ । ਉਹ ਜੋਸ਼ ਵਿਚ ਆ ਕੇ ਦੌੜਕੇ ਗੁਰਦਵਾਰੇ ਦੀ ਕੱਚੀ ਬਣੀ ਚਾਰਦੀਵਾਰੀ ਤੇ ਚੜ੍ਹ ਜਾਂਦੇ ਜਿਹੜੀ ਬਹੁਤੀ ਉਚੀ ਨਹੀਂ ਸੀ ਤੇ ਕਦੀ ਛਾਲ ਮਾਰਕੇ ਟੱਪ ਜਾਂਦੇ । ਦੂਰੋਂ ਈ ਹੱਲੇ ਦੇ ਸ਼ਬਦ ਪੜ੍ਹਦੇ, ਢੋਲੀ, ਛੈਣਿਆਂ ਵਾਲਿਆਂ ਤਕ ਆਵਾਜ਼ ਸੁਣਾਈ ਦੇਂਦੀ ਤੇ ਦੂਰ ਦੂਰ ਸੰਗਤਾਂ ਬੜੀ ਅਸਾਨੀ ਨਾਲ ਸੁਣਦੀਆਂ । ਉਹਨਾਂ ਦਿਨਾਂ ਵਿਚ ਲਾਊਡ-ਸਪੀਕਰ ਨਹੀਂ ਸਨ ਹੁੰਦੇ, ਪਰ ਫੇਰ ਵੀ ਆਸਾਨੀ ਨਾਲ ਸੁਣਿਆ ਜਾਂਦਾ ਸੀ । ਏਨਾ ਦਮ ਹੁੰਦਾ ਸੀ ਉਨ੍ਹਾਂ ਦੀ ਆਵਾਜ਼ ਵਿਚ ।

ਏਸੇ ਤਰ੍ਹਾਂ ਆਲਮ ਜੀ ਵੀ ਆਉਂਦੇ ਰਹਿੰਦੇ ਸਨ । ਇਕ ਵਾਰੀ ਸੰਤ ਜੰਗ ਸਿੰਘ ਹੋਰਾਂ ਦੇ ਵੀ ਦਰਸ਼ਨ ਹੋਏ । ਸੋ ਜਦੋਂ ਵੀ ਕੋਈ ਨਾਮਧਾਰੀ ਆਗੂ ਆਉਂਦਾ ਜਾਂ ਸਤਿਗੁਰੂ ਜੀ ਦਰਸ਼ਨ ਦੇਂਦੇ ਤੇ ਲਾਗਲੇ ਪਿੰਡ ਸਰਾਜ, ਗੋਤਾ, ਪੂੰਗ, ਕਲਖਾਨੇ, ਬਹਾਦਰਪੁਰ, ਮੀਰਕਪੁਰ ਤੇ ਇਨੋ ਬਾਜਵਾ ਆਦਿ ਦੀਆਂ ਸੰਗਤਾਂ ਨਾਲ ਰੌਣਕਾਂ ਦੂਣੀਆਂ ਹੋ ਜਾਂਦੀਆਂ ।

੨੯, ਗੁਰਜੀਤ ਨਗਰ ਜਲੰਧਰ

## ੨੬ਵਾਂ ਸੰਗੀਤ ਸੰਮੇਲਨ ੯ ਨੂੰ

ਸੰਗੀਤ ਕਲਾ ਮੰਚ ਜਲੰਧਰ ਦੇ ਸਕੱਤਰ ਪ੍ਰੋ: ਜੋਗਿੰਦਰ ਬਾਵਰਾ ਨੇ ਸੂਚਿਤ ਕੀਤਾ ਹੈ ਕਿ ੨੬ਵਾਂ ਸੰਗੀਤ ਸੰਮੇਲਨ ੯-੧੦-੯੪ ਐਤਵਾਰ ੨ ਤੋਂ ੬ ਵਜੇ ਸ਼ਾਮ ਤਕ ਗੁਰੂ ਨਾਨਕ ਜ਼ਿਲਾ ਲਾਇਬਰੇਰੀ ਜਲੰਧਰ ਵਿਖੇ ਹੋਵੇਗਾ । ਇਸ ਵਿਚ ਗਵਾਲੀਅਰ ਦੇ ਸ੍ਰੀਰਾਮ ਉਮਡੇਕਰ (ਸਿਤਾਰ), ਉਸਤਾਦ ਆਸ਼ਿਕ ਹੁਸੈਨ (ਤਬਲਾ) ਸ੍ਰੀ ਭੋਲਾ ਮਿਸਰ, ਬਨਾਰਸ ਵਾਲੇ ਗਾਇਨ ਅਤੇ ਸ੍ਰੀ ਰਮਾ ਕਾਂਤ (ਤਬਲਾ) ਤੇ ਹੋਰ ਕਲਾਕਾਰ ਭਾਗ ਲੈ ਰਹੇ ਹਨ । ਸ਼ਮ੍ਹਾ ਰੌਸ਼ਨ ਸ੍ਰੀ ਇਰਵਨ ਖੰਨਾ ਕਰਨਗੇ ।



Sri Satguru Jagjit Singh Ji eLibrary NamdhariElibrary@gmail.com

## ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ

ਨਾਮਧਰੀ ਸਾਹਿਤ ਸਭਾ ਦੀ ਮੀਟਿੰਗ ੧੧-੯-੯੪ ਦਿਨ ਐਤਵਾਰ ਨੂੰ ਸ੍ਰੀ ਬਲਬੀਰ ਸਿੰਘ ਢਿਲੋਂ ਦੇ ਨਿਵਾਸ-ਅਸਥਾਨ ਰਾਣੀਆ (ਸਿਰਸਾ) ਵਿਖੇ ਹੋਈ ਜਿਸ ਵਿਚ ਮਾ: ਅਮਰੀਕ ਸਿੰਘ ਜੀ ਦੀ ਪੁਸਤਕ 'ਗ਼ਮ ਦੀ ਮਹਿਕ' ਤੇ ਗੋਸ਼ਟੀ ਕਰਵਾਈ ਗਈ। ਗੁਰਦਿਆਲ ਸਿੰਘ ਪ੍ਰੀਤ ਨੇ ਪਰਚਾ ਪੜ੍ਹਿਆ, ਜੋ ਮਾਸਟਰ ਜੀ ਦੀ ਸਮੁਚੀ ਸ਼ਖ਼ਸੀਅਤ ਬਾਰੇ ਬਹੁਤ ਖੋਜ ਭਰਪੂਰ ਸੀ।

ਇਸ ਤੋਂ ਇਲਾਵਾ ਸ੍ਰੀ ਸਾਧੂ ਸਿੰਘ ਕਿਸਾਨ, ਪੂਰਨ ਸਿੰਘ ਨਿਰਾਲਾ, ਜਸਵਿੰਦਰ ਸਿੰਘ ਭਿੰਡਰ, ਸਵਰਨ ਸਿੰਘ ਚੀਮਾ, ਗੁਰਦਿਆਲ ਸਿੰਘ ਮੌਜੀ, ਵਰਿਆਮ ਸਿੰਘ ਪਿਆਸਾ, ਹਰਭਜਨ ਰਾਜਾ, ਬਲਬੀਰ ਸਿੰਘ ਢਿਲੋਂ ਅਤੇ ਲਖਵਿੰਦਰ ਸਿੰਘ ਬਾਜਵਾ ਨੇ ਹਿਸਾ ਲਿਆ। ਇਹਨਾਂ ਸਾਰੇ ਕਵੀਆਂ ਨੇ ਮਾਸਟਰ ਜੀ ਦੀ ਗ਼ਜ਼ਲ ਚੇਤਨਾ, ਤਕਨੀਕੀ ਯੋਗਤਾ ਤੇ ਦਿਲ ਨੂੰ ਛੂਹ ਜਾਣ ਵਾਲੀ ਸ਼ੈਲੀ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ।

ਬਾਅਦ ਵਿਚ ਮਾਸਟਰ ਅਮਰੀਕ ਸਿੰਘ ਜੀ ਨੇ ਸਭ ਦਾ ਧੰਨਵਾਦ ਕੀਤਾ ਤੇ ਕਿਹਾ ਕਿ ਮੈਨੂੰ ਗ਼ਜ਼ਲ ਜ਼ਿੰਦਗੀ ਦੀਆਂ ਠੋਕਰਾਂ ਵਿਚੋਂ ਪ੍ਰਾਪਤ ਹੋਈ ਹੈ। ਉਨ੍ਹਾਂ ਆਪਣੀ ਇਕ ਗ਼ਜ਼ਲ ਵੀ ਸੁਣਾਈ, ਜੋ ਬਹੁਤ ਹੀ ਵਧੀਆ ਸੀ।

ਇਸ ਤੋਂ ਉਪਰੰਤ ਇਕ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ, ਜਿਸ ਵਿਚ ਉਪਰੋਕਤ ਸਾਰੇ ਕਵੀਆਂ ਨੇ ਆਪਣੀਆਂ ਨਵੀਨ ਰਚਨਾਵਾਂ ਪੇਸ਼ ਕੀਤੀਆਂ ਤੇ ਢਿਲੋਂ ਸਾਹਿਬ ਵਲੋਂ ਜਲ ਪਾਣੀ ਦਾ ਪ੍ਰਬੰਧ ਕੀਤਾ ਗਿਆ।

—0—

## ਮਹੰਤ ਆਤਮਾ ਸਿੰਘ ਸਨਖਤਰਵੀ ਜੀ ਨੂੰ ਵਿਛੋੜਾ

ਸਤਿਜੁਗ ਦੇ ਸਾਬਕਾ ਸੰਪਾਦਕ ਸ੍ਰੀਮਾਨ ਮਹੰਤ ਆਤਮਾ ਸਿੰਘ ਸਨਖਤਰਵੀ ਜੀ ਦੇ ਘਰੋਂ ਮਾਤਾ ਅਮਰ ਕੌਰ ਜੀ ੧੬ ਭਾਦੋਂ-੩੧ ਅਗਸਤ ੧੯੯੪ ਨੂੰ ਚੜ੍ਹਾਈ ਕਰ ਗਏ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਹੰਤ ਜੀ ਦੇ ਪਿੰਡ ਰੌਲੀਆ, ਨੇੜੇ ਟਾਂਡਾ, ਜ਼ਿਲਾ ਹੁਸ਼ਿਆਰਪੁਰ ਵਿਚ ੧੨ ਸਤੰਬਰ ਸੋਮਵਾਰ ਨੂੰ ਪਿਆ। ਇਸ ਦਿਨ ਸਵੇਰ ਤੋਂ ਪੰਡਾਲ ਵਿਚ ਦੀਵਾਨ ਸੱਜ ਗਿਆ। ਇਲਾਕਾ ਨਿਵਾਸੀਆਂ ਅਤੇ ਰਿਸ਼ਤੇਦਾਰਾਂ ਦੀ ਭਰਵੀਂ ਹਾਜ਼ਰੀ ਵਿਚ ਸੰਤ ਜੁਗਿੰਦਰ ਸਿੰਘ ਮੁਕਤਾ ਅਤੇ ਜਥੇਦਾਰ ਗੁਰਦੀਪ ਸਿੰਘ ਜੀ ਨੇ ਵੈਰਾਗਮਈ ਹੱਲੇ ਦੇ ਦੀਵਾਨ ਲਾ ਕੇ ਜੀਵਨ ਮੌਤ ਦੇ ਵਿਸ਼ੇ ਤੇ ਵਿਆਖਿਆਨ ਦਿਤੇ। ਇਸ ਉਪਰੰਤ ਗਿ: ਲਛਮਣ ਸਿੰਘ ਜੀ ਨੇ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਬੀਬੀ ਸੁਰਜੀਤ ਕੌਰ ਐਮ.ਐਲ.ਏ. ਬੀਤੇ ਦਿਨ ਪ੍ਰਵਾਰ ਨੂੰ ਮਿਲ ਗਏ ਸਨ। ਉਹਨਾਂ ਵਲੋਂ ਬੀਬੀ ਸੁਖਦੇਵ ਕੌਰ ਨੇ ਸ਼ਰਧਾ ਫੁਲ ਭੇਟ ਕੀਤੇ। ਡਾ. ਸੁਖਦੇਵ ਸਿੰਘ ਅਹੀਆਪੁਰ ਨੇ ਬਹੁਤ ਜਜ਼ਬਾਤੀ ਭਾਸ਼ਣ ਦੇ ਕੇ ਪਰਿਵਾਰ ਨਾਲ ਆਪਣੀ ਸਾਂਝ ਜਿਤਾਈ। ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਜੀ ਨੇ ਮਾਤਾ ਜੀ ਨੂੰ ਸ਼ਰਧਾਂਜਲੀ ਦਿੰਦਿਆ ਮਹੰਤ ਆਤਮਾ ਸਿੰਘ ਜੀ ਦੀ ਲੰਮੀ ਘਾਲਣਾ ਦਾ ਵਰਨਣ ਕਰਦਿਆਂ ਨਾਮਧਾਰੀ ਪੰਥ ਲਈ ਉਹਨਾਂ ਦੀਆਂ ਸੇਵਾਵਾਂ ਅਤੇ ਸਤਿਜੁਗ ਦੇ ਸਭ ਤੋਂ ਲੰਮੇ ਸਮੇਂ ਲਈ ਸੰਪਾਦਕ ਰਹਿਣ ਦਾ ਜ਼ਿਕਰ ਕੀਤਾ। ਅੰਤ ਉਤੇ ਮਹੰਤ ਆਤਮਾ ਸਿੰਘ ਜੀ ਨੇ ਸੰਜੋਗ ਵਿਜੋਗ ਦੀ ਕਾਰ ਨੂੰ ਪਰਵਾਨ ਕਰਦਿਆਂ ਸਮੂਹ ਆਈਆਂ ਸੰਗਤਾਂ, ਜਥੇਦਾਰਾਂ ਬੁਲਾਰਿਆਂ ਅਤੇ ਰਿਸ਼ਤੇਦਾਰਾਂ ਦਾ ਬਹੁਤ ਨਿਰਮਾਨਤਾ ਅਤੇ ਆਦਰ ਭਰੇ ਸ਼ਬਦਾਂ ਵਿਚ ਧੰਨਵਾਦ ਕੀਤਾ। ਪਾਠ ਦੇ ਭੋਗ ਉਪਰੰਤ ਗੁਰੂ ਕਾ ਲੰਗਰ ਖੁਲਾ ਵਰਤਾਇਆ ਗਿਆ। ਮਾਤਾ ਅਮਰ ਕੌਰ ਜੀ ਦੇ ਸਪੁਤਰਾਂ ਸ. ਇੰਦਰ ਸਿੰਘ, ਮਾ: ਅਜੀਤ ਸਿੰਘ, ਹਰਮੀਤ ਸਿੰਘ ਅਤੇ ਪੋਤਰਿਆਂ ਸਤਨਾਮ ਸਿੰਘ, ਹਰਭਜਨ ਸਿੰਘ, ਗੁਰਮੁਖ ਸਿੰਘ, ਲਾਲ ਸਿੰਘ ਨੇ ਸਾਧ ਸੰਗਤ ਦੀ ਭਰਪੂਰ ਸੇਵਾ ਕੀਤੀ। ਵਰਿਆਮ ਵਾਸਤੇ ੧੦੦/- ਸਹਾਇਤਾ ਭੇਜੀ।

—0—

## ਵਿਜੋਗ ਸੰਜੋਗ ਦੀ ਕਾਰ

ਸੰਤ ਤਜਿੰਦਰ ਸਿੰਘ ਬਾਵਾ ਪੁਤਰ ਸੰਤ ਮਹਿੰਦਰ ਸਿੰਘ ਜੀ ਪੁਤਲੀ ਘਰ ਸ੍ਰੀ ਅੰਮ੍ਰਿਤਸਰ ਅਤੇ ਬੀਬੀ ਕਮਲਜੀਤ ਕੌਰ ਸੁਪਤਨੀ ਸੰਤ ਗੁਰਿੰਦਰਪਾਲ ਸਿੰਘ ਜੀ ਲੁਧਿਆਣਾ, ਵੈਸਾਖੀ ਉਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਲਈ ਸ੍ਰੀ ਅੰਮ੍ਰਿਤਸਰ ਆ ਰਹੇ ਸਨ ਕਿ ਬਿਆਸ ਅਤੇ ਰੱਈਏ ਦੇ ਰਸਤੇ 'ਚ ਮਾਰੂਤੀ ਵੈਨ ਦੁਰਘਟਨਾ 'ਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ 'ਚ ਜਾ ਬਿਰਾਜੇ।



Sri Satguru Jagjit Singh Ji eLibrary NamdhariElibrary@gmail.com

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੪-੪-੯੪ ਅੰਮ੍ਰਿਤ ਵੇਲੇ ਇਨ੍ਹਾਂ ਦੇ ਗ੍ਰਹਿ ਵਿਖੇ ਜਾ ਦਰਸ਼ਨ ਦਿਤੇ। ਬੱਚਿਆਂ ਵਲ ਨਜ਼ਰ ਨਾਲ ਦੇਖਿਆ, ਨਦਰੀ ਨਦਿਰ ਨਿਹਾਲ ਕੀਤਾ ਅਤੇ ਪਿੱਛੇ ਪ੍ਰੀਵਾਰ ਨੂੰ ਭਜਨ ਕਰਨ ਲਈ ਅਤੇ ਨਾ ਰੋਣ ਲਈ ਆਖਿਆ। ਗਰੀਬ-ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੨ ਸਾਲਾਂ ਬਾਅਦ ਵੈਸਾਖੀ ਉਤੇ ਸ੍ਰੀ ਅੰਮ੍ਰਿਤਸਰ ਦਰਸ਼ਨ ਦੇ ਕੇ ਸੰਗਤ ਨੂੰ ਤਾਰਨ ਦੀ ਕ੍ਰਿਪਾ ਕਰ ਰਹੇ ਸਨ।

ਵਿਛੜੀ ਰੂਹ ਨਮਿਤ ਰਖੇ ਸਧਾਰਨ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੀ ਹਜ਼ੂਰੀ ਵਿਚ ੨੬-੪-੯੪ ਦਿਨ ਮੰਗਲਵਾਰ ਸ੍ਰੀ ਅੰਮ੍ਰਿਤਸਰ ਇਨ੍ਹਾਂ ਦੇ ਗ੍ਰਹਿ ਵਿਖੇ ਪਾਇਆ ਗਿਆ।ਬਾਬਾ ਛਿੰਦਾ ਜੀ ਮੁਹਾਣੇ ਵਾਲੇ,ਸੰਤ ਅਵਤਾਰ ਸਿੰਘ ਜੀ ਦਿਲੀ, ਜਥੇਦਾਰ ਗਿਆਨ ਸਿੰਘ ਜੀ, ਸੂਬਾ ਅਜੀਤ ਸਿੰਘ ਜੀ ਬਟਾਲਾ ਅਤੇ ਜਥੇਦਾਰ ਪ੍ਰੇਮ ਸਿੰਘ ਜੀ ਦਿਲੀ ਨੇ ਸਾਧ ਸੰਗਤ ਨੂੰ ਬਾਣੀ ਰਾਹੀਂ ਕੀਰਤਨ ਕਰਕੇ ਨਿਹਾਲ ਕੀਤਾ। ਪ੍ਰੀਵਾਰ ਵਾਲਿਆਂ ਸ੍ਰੀ ਸ਼ਤਿਗੁਰੂ ਜਗਜੀਤ ਸਿੰਘ ਦੇ ਪਾਵਨ ਚਰਨ-ਕਮਲਾ 'ਚ ਅਰਜ਼ ਕੀਤੀ ਕਿ ਗਰੀਬ-ਨਿਵਾਸ ਜੀ ਇਨ੍ਹਾਂ ਰੂਹਾਂ ਨੂੰ ਬਖਸ਼ ਲਉ ਆਪਣੇ ਚਰਨਾਂ 'ਚ ਨਿਵਾਸ ਬਖਸ਼ੋ ਜੀ। ਸ੍ਰੀ ਸਤਿਗੁਰੂ ਜੀ ਹੁਕਮ ਕੀਤਾ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਭਜਨ ਪੁਛਿਆ ਤਾਂ ਤੁਹਾਨੂੰ ਕੋਈ ਸ਼ੰਕਾ ਨਹੀਂ ਰਹਿਣੀ ਚਾਹੀਦੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਪਾਰ ਕ੍ਰਿਪਾ ਕੀਤੀ ਸੰਤ ਗੁਰਿੰਦਰ ਪਾਲ ਸਿੰਘ ਜੀ ਅਤੇ ਬੀਬੀ ਤਰਲੋਚਨ ਕੌਰ ਨੂੰ ਦੁਨੀਆਦਾਰੀ ਦੇ ਸਬੰਧ 'ਚ ਜੋੜਿਆ ਜਿਸ ਦੀ ਅਰਦਾਸ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਪੂਰਬਾ ਜੀ ਨੇ ਕੀਤੀ। ਪ੍ਰੀਵਾਰ ਵਾਲਿਆਂ ਅਰਜ ਕੀਤੀ ਕਿ ਦੀਨ ਦੀਆਲ ਜੀ ਆਪ ਕ੍ਰਿਪਾ ਪਰੋ ਤਾਂ ਹੁਕਮ ਹੋਇਆ— ੧੩-੫-੯੪ ਨੂੰ ਸ੍ਰੀ ਭੈਣੀ ਸਾਹਿਬ ਪਹੁੰਚੋ, ਇਹ ਸਰੀਰ ਅਤੇ ਬੱਚੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਬਚ ਗਏ ਹਨ ਸਿਰਫ ਸੱਟਾਂ ਵਗੈਰਾ ਆਈਆਂ ਸਨ। ਉਪਰੰਤ ਲੰਗਰ ਵਰਤਿਆ। ਇਸ ਸੰਬੰਧ 'ਚ ਪ੍ਰੀਵਾਰ ਵਾਲਿਆਂ ਵਲੋਂ ੧੦੦/-ਰੁਪਏ ਸਤਿਜੁਗ ਨੂੰ ਅਤੇ ੧੦੦/-ਰੁਪਏ ਵਰਿਆਮ ਨੂੰ ਸਹਾਇਤਾ ਭੇਜੀ।

ਹਰਜੀਤ ਸਿੰਘ ਪ੍ਰਧਾਨ
ਨਾਮਧਾਰੀ ਵਿਦਿਅਕ ਜਥਾ ਅੰਮ੍ਰਿਤਸਰ
੪੭੨—ਆਜ਼ਾਦ ਨਗਰ।

ਦਿੱਲੀ ਡਾਕ

## ਮਾਤਾ ਪਰਕਾਸ਼ ਕੌਰ ਨਮਿਤ ਭੋਗ

ਵਰਿਆਮ ਦੇ ਪੁਰਾਣੇ ਸਨੇਹੀ ਸਵ ਸੰਤ ਖਜ਼ਾਨ ਸਿੰਘ ਖਾਰੇ ਵਾਲਿਆਂ ਦੇ ਘਰੋਂ ਮਾਤਾ ਪ੍ਰਕਾਸ਼ ਕੌਰ ਜੀ ਪਿਛਲੇ ਦਿਨ ਸਦੀਵੀ ਵਿਛੋੜਾ ਦੇ ਗਏ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਆਪ ਜੀ ਦੇ ਸਪੁਤਰ ਸ. ਹਰਭਜਨ ਸਿੰਘ ਜੀ ਖਾਰੇ ਵਾਲੇ ਅਤੇ ਸਮੂਹ ਪਰਿਵਾਰ ਵਲੋਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿੱਲੀ ਵਿਚ ਪਾਠ ਦਾ ਭੋਗ ਪੁਆਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਹੋਇਆ ਅਤੇ ਭੋਗ ਪਿਆ। ਇਸ ਸਮੇਂ ਧਰਮ ਕਾਰਜਾਂ ਵਾਸਤੇ ਕੱਢੀ ਮਾਇਆ ਵਿਚੋਂ ਪੰਜ ਸੌ ਰੁਪਏ ਵਰਿਆਮ ਨੂੰ ਭੇਜੇ ਗਏ।

## ਸੰਤ ਤੇਜਾ ਸਿੰਘ ਕੰਵਲ ਸਦੀਵੀ ਵਿਛੋੜਾ ਦੇ ਗਏ

ਸੰਤ ਤੇਜਾ ਸਿੰਘ ਕੰਵਲ ਜਾਣੇ ਪਹਿਚਾਣੇ ਕਵੀ ਵਾਰਤਾਕਾਰ ਅਤੇ ਵਿਆਖਿਆਕਾਰ ਸਨ। ਪਿਛਲਾ ਪਿੰਡ ਸਿਆਲਕੋਟ ਜ਼ਿਲੇ ਵਿਚ ਖਾਰਾ ਸੀ ਅਤੇ ਅਜ ਕਲ ਰਮੇਸ਼ ਨਗਰ ਦਿਲੀ ਨਾਮਧਾਰੀ ਕਾਲੋਨੀ ਵਿਚ ਨਿਵਾਸ ਰਖਦੇ ਸਨ। ਉਹਨਾਂ ਦੇ ਲਿਖੇ ਲੇਖ ਦਿਲਚਸਪੀ ਨਾਲ ਪੜ੍ਹੇ ਜਾਂਦੇ ਸਨ। ਉਹ ਅਠ ਜੁਲਾਈ ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰ ਗਏ ਸਨ। ਮਿਤੀ ੨੪ ਜੁਲਾਈ ੧੯੯੪ ਨੂੰ ਉਹਨਾਂ ਦੀ ਜੀਵ ਆਤਮਾ ਨਮਿਤ ਨਾਮਧਾਰੀ ਧਰਮਸਾਲਾ ਨਾਮਧਾਰੀ ਕਾਲੋਨੀ ਰਮੇਸ਼ ਨਗਰ ਵਿਚ ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਇਸ ਅਵਸਰ ਤੇ ਉਹਨਾਂ ਦੇ ਦਾਮਾਦ ਸ. ਬਲਦੇਵ ਸਿੰਘ ਜੀ ਅਤੇ ਪਰਿਵਾਰ ਵਲੋਂ ੧੦੦/— ਵਰਿਆਮ ਨੂੰ ਸਹਾਇਤਾ ਭੇਜੀ ਗਈ ਹੈ।

——

## ਮਾਤਾ ਚੰਨਣ ਕੌਰ ਕਾਨ੍ਹਪੁਰ ਦੀ ਯਾਦ

ਵਰਿਆਮ ਦੇ ਜੀਵਨ ਮੈਂਬਰ ਜਥੇਦਾਰ ਸੇਵਾ ਸਿੰਘ ਜੀ ਮਲੇਹ ਵਾਲੇ, ਨਿਵਾਸੀ ਰਮੇਸ਼ ਨਗਰ ਦਿਲੀ ਆਪਣੀ ਧਰਮ ਮਾਤਾ, (ਉਸਤਾਦ ਜੀ ਦੇ ਘਰੋਂ) ਮਾਤਾ ਚੰਨਣ ਕੌਰ ਦੀ ਯਾਦ ਹਰ ਸਾਲ ਮਨਾਉਂਦੇ ਹਨ। ਇਸ ਵਾਰ ਵੀ ਮਾਤਾ ਜੀ ਦੀ ਯਾਦ ਵਿਚ ਉਹਨਾਂ ੭੫/— ਰੁਪਏ ਵਰਿਆਮ ਵਾਸਤੇ ਭੇਜੇ ਹਨ।

——

ਜਥੇਦਾਰ ਜੀ ਵਲੋਂ ਵਰਿਆਮ ਵਾਸਤੇ ੪੦/— ਰੁਪਏ ਦੀ ਹੋਰ ਸਹਾਇਤਾ ਵੀ ਪੁਜੀ ਹੈ।



Sri Satguru Jagjit Singh Ji eLibrary NamdhariElibrary@gmail.com

## ਸੰਤ ਸਾਧਾ ਸਿੰਘ ਜੀ ਵਲੋਂ ਸਹਾਇਤਾ

ਸੰਤ ਸਾਧਾ ਸਿੰਘ ਜੀ ਪ੍ਰਧਾਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਜੀ ਦੇ ਸਪੁੱਤਰ ਕਾਕਾ ਜਸਮੀਤ ਸਿੰਘ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਸੰਤ ਸੁਰਿੰਦਰ ਸਿੰਘ ਲਾਇਲ ਲਧਿਆਣਾ ਦੀ ਸਪੁਤਰੀ ਬੀਬੀ ਨਾਲ ਪਿਛਲੇ ਦਿਨੀਂ ਹੋਇਆ। ਸੰਤ ਸਾਧਾ ਸਿੰਘ ਜੀ ਵਲੋਂ ਇਸ ਸਮੇਂ 'ਵਰਿਆਮ' ਵਾਸਤੇ ਇਕ ਸੌ ਰੁਪਏ ਭੇਜੇ ਗਏ।

——

(ਸੰਤ ਸਤਨਾਮ ਸਿੰਘ ਜੀ ਦਿੱਲੀ ਦੁਆਰਾ ਉਪ੍ਰੋਕਤ ਸਮਾਚਾਰ ਪ੍ਰਾਪਤ ਹੋਏ।)

——

## ਯੂ. ਕੇ. ਸਮਾਚਾਰ

ਸੰਤ ਕੁਲਦੀਪ ਸਿੰਘ ਚਾਨਾ ਜੀ ਦੇ ਛੋਟੇ ਸਪੁਤਰ ਸੁਖਵਿੰਦਰ ਸਿੰਘ ਚਾਨਾ ਜੀ ਦੇ ਗ੍ਰਿਹ ਵਿਖੇ ਬੱਚੀ ਦਾ ਜਨਮ ਹੋਇਆ ਹੈ, ਜਿਸ ਦਾ ਨਾਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ (ਬੀਬੀ) ਸਤਵੰਤ ਕੌਰ ਰਖਿਆ ਹੈ। ਇਸ ਬੱਚੀ ਦੇ ਜਨਮ ਦੀ ਖੁਸ਼ੀ ਵਿਚ ਸੰਤ ਕੁਲਦੀਪ ਸਿੰਘ ਜੀ ਨੇ ਸਾਧ ਸੰਗਤ ਦੇ ਚਰਨ ਘਰ ਵਿਖੇ ਪੁਆਏ। ਹਵਨ, ਆਸਾ ਦੀ ਵਾਰ ਦਾ ਕੀਰਤਨ ਅਤੇ ਵਰਨੀ ਦਾ ਪ੍ਰੋਗਰਾਮ ਹੋਇਆ। ਉਪਰੰਤ ਸਾਧ ਸੰਗਤ ਦੀ ਲੰਗਰ, ਜਲ ਪਾਣੀ ਆਦਿ ਨਾਲ ਸੇਵਾ ਕੀਤੀ ਗਈ। ਸੰਤ ਕੁਲਦੀਪ ਸਿੰਘ ਜੀ ਚਾਨਾ ਦਾ ਪ੍ਰੀਵਾਰ ਬਹੁਤ ਗੁਰਮੁਖ ਪ੍ਰੀਵਾਰ ਹੈ। ਦਾਸ ਦੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ ਵਿਚ ਅਰਜ਼ ਹੈ ਕਿ ਬੱਚੀ ਨੂੰ ਗੁਰਸਿਖੀ ਜੀਵਨ ਅਤੇ ਦੀਰਘ ਆਯੂ ਬਖਸ਼ਣਾ ਜੀ। ਪ੍ਰੀਵਾਰ ਵਿਚ ਸੁਖ, ਸ਼ਾਂਤੀ, ਸਤ, ਸੰਤੋਖ ਅਤੇ ਗੁਰਸਿਖੀ ਜੀਵਨ ਦੀ ਕ੍ਰਿਪਾ ਕਰਨਾ ਜੀ।

—0—

ਸੂਬਾ ਗੁਰਦਿਆਲ ਸਿੰਘ ਜੀ ਨੇ ਜੁਲਾਈ ਦੇ ਅਖੀਰਲੇ ਹਫ਼ਤੇ ਸਾਊਥਾਲ ਹਫਤਾਵਾਰ ਸਤਿਸੰਗ ਸਮੇਂ ਜਥੇ ਸਮੇਤ ਦੀਵਾਨ ਸਜਾਇਆ, ਜਿਸ ਵਿਚ ਸੂਬਾ ਬਲਬੀਰ ਸਿੰਘ ਅਤੇ ਸੰਤ ਬਹਾਦਰ ਸਿੰਘ ਜੀ ਵਲੋਂ ਵੀ ਸ਼ਬਦ ਕੀਰਤਨ ਕੀਤਾ ਗਿਆ। ਅਗਸਤ ਦੇ ਸਾਰੇ ਮਹੀਨੇ ਹਰ ਐਤਵਾਰ ਸੂਬਾ ਗੁਰਦਿਆਲ ਸਿੰਘ ਜੀ ਆਪਣੇ ਜੱਥੇ ਸਮੇਤ ਵਖ ਵਖ ਸ਼ਹਿਰਾਂ ਵਿਚ ਕੀਰਤਨ ਤੇ ਵਿਖਿਆਨ-ਦੀਵਾਨ ਦਾ ਪ੍ਰੋਗਰਾਮ ਕਰਦੇ ਰਹੇ ਹਨ।

—0—

### ਲੀਡਜ਼ ਵਿਖੇ ਦੀਵਾਨ

ਸੂਬਾ ਗੁਰਦਿਆਲ ਸਿੰਘ ਜੀ ਨੇ ਆਪਣੇ ਜਥੇ ਸਮੇਤ ਲੀਡਜ਼ ਵਿਖੇ ਦੀਵਾਨ ਸਜਾਇਆ। ਨਾਮ ਸਿਮਰਨ ਉਪਰ ਵਿਦਵਤਾ ਸਹਿਤ ਰੌਸ਼ਨੀ ਪਾਈ। ਉਪਰੰਤ ਸਾਧ ਸੰਗਤ ਨੇ ਪ੍ਰਚਾਰ ਲਈ ਅਰਜ਼ ਕੀਤੀ। ਸੰਤ ਸੁਰਜੀਤ ਸਿੰਘ ਮਣਕੂ ਜੀ ਬਹੁਤ ਸਰਗਰਮੀ ਵਿਖਾ ਰਹੇ ਸਨ, ਜਿਨ੍ਹਾਂ ਦੇ ਉੱਦਮ ਨਾਲ ਸਾਧ ਸੰਗਤ ਦਾ ਕਾਫੀ ਇਕੱਠ ਹੋ ਗਿਆ ਸੀ, ਜਿਸ ਵਿਚ ਮਾਈਆਂ ਦੀ ਗਿਣਤੀ ਜ਼ਿਆਦਾ ਸੀ। ਸੂਬਾ ਜੀ ਨੇ ਮਾਈਆਂ ਨੂੰ ਬਹੁਤ ਉਤਸ਼ਾਹ ਦਿਤਾ, ਪ੍ਰੇਰਿਆ ਅਤੇ ਨਾਮਧਾਰੀ ਮਾਈਆਂ ਦੀਆਂ ਸਾਖੀਆਂ ਸੁਣਾਈਆਂ। ਉਨ੍ਹਾਂ ਨੂੰ ਪ੍ਰੇਰਕੇ ਹਫਤੇ ਵਿਚੋਂ ਇਕ ਦਿਨ ਘਰ ਪ੍ਰਤੀ ਇਸਤਰੀ ਸਭਾ ਵਲੋਂ ਸਤਿਸੰਗ ਕਰਨ ਦਾ ਪ੍ਰੋਗਰਾਮ ਅਰੰਭਣ ਦਾ ਉਤਸ਼ਾਹ ਦਿਤਾ। ਸੁਰਜੀਤ ਸਿੰਘ ਮਣਕੂ ਅਤੇ ਹੋਰ ਬੀਬੀਆਂ ਵਲੋਂ ਸਪਤਾਹਿਕ ਸਤਿਸੰਗ ਪ੍ਰੋਗਰਾਮ ਅਰੰਭ ਕਰ ਦਿਤਾ ਗਿਆ ਹੈ। ਸਰਬਤ ਸਾਧ ਸੰਗਤ ਅਤੇ ਮਾਈਆਂ ਦੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ 'ਚ ਅਰਦਾਸ ਹੈ ਕਿ ਉਨ੍ਹਾਂ ਨੂੰ ਉੱਦਮ, ਉਤਸ਼ਾਹ ਬਖਸ਼ਣ, ਜਿਸ ਨਾਲ ਇਕੱਠੇ ਬੈਠ ਸਾਧ ਸੰਗਤ ਦੇ ਰੂਪ ਵਿਚ ਨਾਮ ਸਿਮਰਨ ਅਤੇ ਕੀਰਤਨ ਦੀ ਦਾਤ ਦੀ ਬਖਸ਼ਸ਼ ਕਰਨਾ ਜੀ।

—0—

### ਲੰਡਨ ਵਿਖੇ ਦੀਵਾਨ

ਅਪਟਨ ਲੇਨ ਨਾਮਧਾਰੀ ਗੁਰਦੁਆਰਾ ਵਿਖੇ ਸੂਬਾ ਗੁਰਦਿਆਲ ਸਿੰਘ ਜੀ ਨੇ ਬਹੁਤ ਹੀ ਵੈਰਾਗਮਈ ਵਿਦਵਤਾ-ਭਰਪੂਰ ਦੀਵਾਨ ਸਜਾਇਆ, ਜਿਸ ਵਿਚ ਭਗਤ ਕਬੀਰ ਜੀ ਦੀ ਸਾਖੀ ਅਤੇ ਸੰਤ (ਸਰਦਾਰ ਬਹਾਦਰ) ਸ. ਆਤਮਾ ਸਿੰਘ ਜੀ ਦੀ ਸਾਖੀ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਸੁਣਾਈ ਗਈ। ਜਿਸ ਤੋਂ ਪ੍ਰਭਾਵਤ ਹੋ ਕੇ ਦੋ ਸਰੀਰਾਂ ਨੇ ਭਜਨ ਪੁਛਿਆ। ਡਾ. ਹਰਮਦਨ ਸਿੰਘ ਜੀ ਦੇ ਸਪੁਤਰ ਦੇ ਜਨਮ ਦਿਨ ਦੀ ਖੁਸ਼ੀ ਵਿਚ ਹੋਏ ਇਸ ਪ੍ਰੋਗਰਾਮ ਸਮੇਂ ਹਿਚਨ (ਹਰਟਫੋਰਡਸ਼ਾਇਰ) ਦੇ ਇਲਾਕੇ ਦੀ ਸੰਗਤ ਵਲੋਂ ਸੂਬਾ ਜੀ ਪਾਸ ਹਿਚਨ ਸ਼ਹਿਰ ਵਿਖੇ ਦੀਵਾਨ ਲਾਉਣ ਦੀ ਅਰਜ਼ ਕੀਤੀ ਗਈ, ਜਿਸ ਪ੍ਰੋਗਰਾਮ ਹਿਤ ਦਾਸ ਸੁਰਜੀਤ ਸਿੰਘ ਜੀਤ ਕਾਫ਼ੀ ਸਮੇਂ ਤੋਂ ਸਰਗਰਮ ਸੀ। ਸਾਨੂੰ ਕਾਮਯਾਬੀ ਮਿਲ ਗਈ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਨਾਲ ੨ ਸਤੰਬਰ ਨੂੰ ਹਿਚਨ ਗੁਰਦੁਆਰੇ ਵਿਖੇ ਦੀਵਾਨ ਸਜਾਇਆ ਜਾਵੇਗਾ। (ਸ. ਸ. ਜੀਤ)



Sri Satguru Jagjit Singh Ji eLibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : 5455011

# NAMDHARI MARBLE CO.

PROP. : DAYA SINGH BHUI

ALL KINDS OF MARBLE STONE SUPPLIERS

**WZ-2, Mansarover Garden, Ring Road,**
**NEW DELHI—110015**

ਅਪਨੀ ਕਿਰਪਾ ਧਾਰੀ
ਤਿਨਿ ਸਗਲੀ ਬਾਤ ਸਵਾਰੀ

Specialists in : 'A' Class Decoration for
Marriages Parties & Govt. Functions

## Namdhari Tent House

**53, Hamidia Road Near Alpana Talkies,**
**BHOPAL (M.P.)**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : Office 58795
Resi. 58795

# SAGGU
## IRON INDUSTRIES

ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Boards Mill Spares, Textile Mill Spares, Distillery Spares & Solvent Plant Spares
All Type of Gear & Chain Sprockets & Industrial Chain

Partner : S. Puran Singh Saggu
Old Railway Road, JALANDHAR.



Sri Satguru Jagjit Singh Ji eLibrary NamdhariElibrary@gmail.com

Registered No. PB/JL—253 MONTHLY WARIAM SEPTEMBER 1994
Ladowali Raod, Jalandhar-144001
Registered with the Registrar of News Papers for India No. 26453/75

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

**ਨਾਮਧਾਰੀ ਏਜੰਸੀਜ਼**

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 2528411
" : 2510345
Resi. : 684E441

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
...ਵਾਲੀ ਰੋਡ, ਜਲੰਧਰ ਤੋਂ ...

Sri Satguru Jagjit Singh Ji eLibrary NamdhariElibrary@gmail.com